ਭਾਰਤ ਨੌਜਵਾਨ ਪੁਸਤਕਮਾਲਾ

# ਲੋਕਤੰਤਰ ਦੀ ਪਛਾਣ

## 80 ਸਵਾਲ ਤੇ ਜਵਾਬ

ਡੇਵਿਡ ਬੀਥਾਮ ਅਤੇ ਕੇਵਿਨ ਬੋਇਲੇ

ਅਨੁਵਾਦਕ : ਪਿਆਰਾ ਸਿੰਘ ਸਹਿਰਾਈ
ਭੂਮਿਕਾ : ਸ੍ਰੀ ਨਿਖਿਲ ਚਕਰਵਰਤੀ
ਕਾਰਟੂਨ : ਆਰ. ਕੇ. ਲਕਸ਼ਮਣ



ਨੈਸ਼ਨਲ ਬੁਕ ਟਰੱਸਟ, ਇੰਡੀਆ
ਯੂਨੈਸਕੋ ਪਬਲਿਸ਼ਿੰਗ ਨਾਲ ਮਿਲ ਕੇ

ਇਹ ਪੁਸਤਕ ਭਾਰਤ ਵਿਚ ਵਿਕਰੀ ਲਈ ਯੂਨੈਸਕੋ ਦੇ ਸਹਿਯੋਗ ਨਾਲ ਪੁਨਰ ਪ੍ਰਕਾਸ਼ਤ ਕੀਤੀ ਗਈ।

ISBN 81-237- 1888-8

1996 (ਸ਼ੱਕ ਸੰਮਤ 1918)

Democracy : 80 Questions and Answers (Punjabi)
ਮੁੱਲ : 31.00
ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ - 110016 ਵਲੋਂ ਪ੍ਰਕਾਸ਼ਤ।

ਇਹ ਪੁਸਤਕ ਲੋਕਤੰਤਰ ਅਤੇ ਮਨੁਖੀ ਅਧਿਕਾਰਾਂ ਸੰਬੰਧੀ ਸਿੱਖਿਆ ਦੇ ਆਪਣੇ ਪ੍ਰੋਗਰਾਮ ਦੇ ਅੰਗ ਵਜੋਂ ਯੂਨੈਸਕੋ ਨੇ ਤਿਆਰ ਕਰਵਾਈ ਹੈ। ਇਹ ਇਕੋ ਸਮੇਂ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਪ੍ਰਕਾਸ਼ਤ ਹੋ ਰਹੀ ਹੈ।

ਇਸ ਪ੍ਰਕਾਸ਼ਨ ਵਿਚ ਵਰਤੇ ਗਏ ਨਾਵਾਂ ਤੇ ਪੇਸ਼ ਕੀਤੀ ਗਈ ਸਮਗਰੀ ਦੇ ਇਹ ਅਰਥ ਉੱਕਾ ਹੀ ਨਹੀਂ ਕਿ ਯੂਨੈਸਕੋ ਦੇ ਸਕੱਤਰੇਤ ਵਲੋਂ ਕਿਸੇ ਦੇਸ਼, ਇਲਾਕੇ, ਸ਼ਹਿਰ ਜਾਂ ਖੇਤਰ ਦੇ ਕਾਨੂੰਨੀ ਦਰਜੇ ਜਾਂ ਉਹਦੇ ਅਧਿਕਾਰੀਆਂ ਦੇ ਦਰਜੇ ਜਾਂ ਉਹਦੀਆਂ ਸਰਹੱਦਾਂ ਜਾਂ ਸੀਮਾਵਾਂ ਨੂੰ ਨਿਰਧਾਰਤ ਕਰਨ ਦੇ ਸਿਲਸਿਲੇ ਵਿਚ ਕਿਸੇ ਰਾਏ ਜਾਂ ਵਿਚਾਰ ਦਾ ਪ੍ਰਗਟਾਉ ਕੀਤਾ ਗਿਆ ਹੈ।

ਇਸ ਪੁਸਤਕ ਵਿਚ ਸ਼ਾਮਿਲ ਤੱਥਾਂ ਤੇ ਉਨ੍ਹਾਂ ਦੀ ਚੋਣ ਤੇ ਪੇਸ਼ਕਾਰੀ ਲਈ ਅਤੇ ਪ੍ਰਗਟਾਈਆਂ ਗਈਆਂ ਰਾਵਾਂ ਲਈ ਪੁਸਤਕ ਦੇ ਕਰਤੇ ਜ਼ੁੰਮੇਵਾਰ ਹਨ, ਅਤੇ ਜ਼ਰੂਰੀ ਨਹੀਂ ਕਿ ਇਹ ਯੂਨੇਸਕੋ ਦੇ ਹੋਣ ਅਤੇ ਇਹਨਾਂ ਲਈ ਆਰਗੇਨਾਈਜ਼ੇਸ਼ਨ ਜ਼ੁੰਮੇਵਾਰ ਨਹੀਂ।



ਲੋਕੰਤਰਤ ਵਿਚ ਆਮ ਆਦਮੀ ਤੈਅ ਕਰਦਾ ਹੈ ਕਿ ਉਸ ਦਾ ਮਾਲਕ ਕੌਣ ਹੈ

# ਮਨੁੱਖੀ ਅਧਿਕਾਰਾਂ ਦਾ ਵਿਸ਼ਵ-ਵਿਆਪੀ ਐਲਾਨ-ਨਾਮਾ

## ਧਾਰਾ - 21

1 ਆਪਣੇ ਦੇਸ਼ ਦੀ ਹਕੂਮਤ ਵਿਚ, ਸਿੱਧੇ ਤੌਰ 'ਤੇ ਜਾ ਆਜਾਦੀ ਨਾਲ ਚੁਣੇ ਗਏ ਪ੍ਰਤਿਨਿਧਾ ਰਾਹੀਂ, ਹਿਸਾ ਲੈਣ ਦਾ ਅਧਿਕਾਰ ਹਰ ਇਕ ਦਾ ਹੈ।

2. ਹਰ ਇਕ ਨੂੰ ਆਪਣੇ ਦੇਸ਼ ਦੀ ਪਬਲਿਕ ਸਰਵਿਸ ਤਕ ਸਮਾਨ ਰਸਾਈ ਦਾ ਅਧਿਕਾਰ ਹੈ।

3 ਲੋਕਾ ਦੀ ਇੱਛਾ ਹਕੂਮਤ ਦੀ ਸੱਤਾ ਦਾ ਆਧਾਰ ਹੋਵੇਗੀ। ਇਹ ਇਛਾ ਮਿਆਦੀ ਅਤੇ ਖਰੀਆ ਚੋਣਾ ਦੇ ਰੂਪ ਵਿਚ ਪ੍ਰਗਟਾਈ ਜਾਵੇਗੀ ਜਿਹੜੀਆ ਸਰਬ-ਵਿਆਪੀ ਤੇ ਸਮਾਨ ਵੋਟ-ਅਧਿਕਾਰ ਦੁਆਰਾ, ਅਤੇ ਗੁਪਤ ਵੋਟ ਦੁਆਰਾ ਜਾ ਇਹਦੇ ਸਮਾਨ ਆਜ਼ਾਦ ਵੋਟਿੰਗ ਜਾਬਤੇ ਦੁਆਰਾ ਕਰਵਾਈਆਂ ਜਾਣਗੀਆ।

# ਤਤਕਰਾ

# ਭੂਮਿਕਾ

ਸਿਵਿਲ ਸੁਸਾਇਟੀ (ਨਾਗਰਿਕ ਸਮਾਜ) ਦਾ ਪ੍ਰਬੰਧ ਕਰਨ ਦੇ ਵਸੀਲੇ ਵਜੋਂ ਲੋਕਤੰਤਰ ਦਾ ਇਕ ਲੰਮਾ ਤੇ ਇਕਸਾਰਤਾ ਵਾਲਾ ਇਤਿਹਾਸ ਹੈ। ਸਾਡੇ ਦੇਸ਼ ਵਿਖੇ ਪ੍ਰਾਚੀਨ ਗਣਤੰਤਰਾਂ ਦਾ ਜਾਂ ਯੂਰਪ ਵਿਖੇ ਏਥਨੀ ਲੋਕਤੰਤਰ ਦਾ ਲਿਖਤੀ ਇਤਿਹਾਸ ਸਪਸ਼ਟ ਕਰਦਾ ਹੈ ਕਿ ਅੱਜ ਤੋਂ ਦੋ ਹਜਾਰ ਸਾਲ ਪਹਿਲਾ ਵੀ ਮਨੁੱਖੀ ਸਮਾਜ ਵਿਚ ਕਿਸੇ ਨਾ ਕਿਸੇ ਸਕਲ ਵਿਚ ਲੋਕਤੰਤਰੀ ਸੰਸਥਾਵਾਂ ਕਾਇਮ ਸਨ।

ਜਿਵੇਂ ਜਿਵੇਂ ਮਨੁੱਖੀ ਸਰਗਰਮੀ ਦਾ ਖੇਤਰ ਸਭਨਾਂ ਦਿਸ਼ਾਵਾਂ ਵਿਚ ਫੈਲਿਆ, ਮਨੁੱਖ ਦੀ ਦ੍ਰਿਸ਼ਟੀ ਸਦਾ ਵਧੇਰੇ ਵਿਸ਼ਾਲ ਹੁੰਦੀ ਗਈ ਅਤੇ ਸਿਵਿਲ ਸੁਸਾਇਟੀ ਦਾ ਨਿਰਮਾਣ ਕਰਨ ਦੀ ਤਾਂਘ ਤੇ ਲਗਨ ਨੇ ਲੋਕਤੰਤਰ ਵੱਲ ਵਧਣ ਲਈ ਪ੍ਰੇਰਿਤ ਕੀਤਾ ਕਿਉਂਜੁ ਇਹ ਫੈਸਲੇ ਕਰਨ ਦੇ ਅਮਲ ਵਿਚ ਹੀ ਨਹੀਂ ਸਗੋਂ ਕਾਰਜਸਾਧਕ ਖੇਤਰ ਵਿਚ ਵੀ ਆਮ ਮਨੁੱਖਤਾ ਦੀ ਵੱਧ ਤੋਂ ਵੱਧ ਸ਼ਮੂਲੀਅਤ ਦੇ ਬੂਹੇ ਖੋਹਲਦਾ ਹੈ। ਲੋਕਤੰਤਰ ਨੇ ਆਪਣੇ ਵਿਕਾਸ ਦੇ ਵਖ ਵਖ ਪੜਾਆ ਉਤੇ ਵੰਨ-ਸੁਵੰਨੇ ਹਾਲਾਤ ਵਿਚ ਵਖ ਵਖ ਦਰਜੇ ਤਕ ਇਹ ਗੱਲ ਯਕੀਨੀ ਬਣਾਉਣ ਦੀ ਕੋਸ਼ਿਸ਼ ਕੀਤੀ ਹੈ।

ਸਾਡੇ ਦੇਸ ਵਿਚ, ਸਾਡੇ ਸੁਤੰਤਰਤਾ ਸੰਗਰਾਮ ਦੇ ਦੌਰਾਨ ਲੋਕਤੰਤਰ ਨੂੰ ਓੜਕਾਂ ਦੀ ਪ੍ਰੇਰਕ ਸ਼ਕਤੀ ਹਾਸਲ ਹੋਈ। ਇਹ ਇਸਦਾ ਸਦਕਾ ਸੀ ਕਿ ਸਾਡਾ ਇਹ ਸੰਗਰਾਮ ਸਸਤਰਬੱਧ ਦਸਤਿਆਂ ਦੀ ਛੋਟੀ ਜਿਹੀ ਗਿਣਤੀ ਤਕ ਸੀਮਿਤ ਨਹੀਂ ਸੀ ਸਗੋਂ ਇਸ ਵਿਚ ਸਦਾ ਵਧੇਰੇ ਵਿਸਾਲ ਤੋ ਵਿਸਾਲ ਮੁਲਖਈਏ ਨੇ ਸਰਗਰਮ ਹਿਸਾ ਪਾਇਆ ਸੀ। ਵਿਦੇਸ਼ੀ ਸ਼ਾਸਨ ਤੋ ਆਜਾਦੀ ਲਈ ਸਾਡੇ ਘੋਲ ਦਾ ਇਹ ਇਤਿਹਾਸਕ ਪਿਛੋਕੜ ਹੀ ਹੈ। ਜਿਸ ਨੇ ਸਾਨੂੰ ਇਕ ਲੋਕਤੰਤਰ ਸਵਰਾਜ ਕਾਇਮ ਕਰਨ ਦੇ ਸਮਰਥ ਬਣਾਇਆ। ਜਿਸ ਵਿਚ ਖੁਦ ਸਵਰਾਜ ਦੇ ਉਦਘਾਟਨ ਦੇ ਅੰਗ ਸੰਗ ਹੀ ਬਾਲਗ ਵੋਟ-ਅਧਿਕਾਰ ਅਤੇ ਚੁਣੀ-ਹੋਈ ਪ੍ਰਤਿਨਿਧ ਸਰਕਾਰ ਪ੍ਰਗਟ ਹੋਏ — ਇਹ ਇਕ ਅਜੇਹੀ ਪ੍ਰਾਪਤੀ ਹੈ ਜਿਸਦੀ ਪੂਰਤੀ ਲਈ ਦੂਜੇ ਬਹੁਤ ਸਾਰੇ ਦੇਸਾਂ ਨੂੰ, ਜਿਹੜੇ ਸਾਡੇ ਨਾਲੋ ਕਿਤੇ ਵਧੇਰੇ ਵਿਕਸਤ ਸਨ, ਦਹਾਕੇ ਅਤੇ ਸਦੀਆ ਲੱਗੀਆਂ।

ਲੋਕਤੰਤਰ ਵਿਚ ਸਾਡੇ ਤਜਰਬੇ ਤੋ ਬੜੇ ਸਬਕ ਗ੍ਰਹਿਣ ਕੀਤੇ ਜਾ ਸਕਦੇ ਹਨ। ਪਹਿਲੀ ਗੱਲ ਤਾ ਇਹ ਕਿ ਕੀ ਵੋਟ ਦੇ ਅਧਿਕਾਰ ਨਾਲ ਹੀ ਬਹੁਗਿਣਤੀ ਦਾ ਸ਼ਾਸਨ ਯਕੀਨੀ ਬਣਾਇਆ ਜਾ ਸਕਦਾ ਹੈ ਜੋ ਲੋਕਤੰਤਰ ਨੇ ਮੁਹਈਆ ਕਰਨਾ ਹੁੰਦਾ ਹੈ। ਚੋਣ-ਪ੍ਰਣਾਲੀ ਜੋ ਸਾਡਾ ਸੰਵਿਧਾਨ ਲਾਗੂ ਕਰਦਾ ਹੈ, ਆਪਣੇ ਚੋਣ-ਹਲਕੇ ਵਿਚ ਸਭਨਾਂ ਤੋਂ ਬਹੁਤੇ ਵੋਟ ਹਾਸਲ ਕਰਨ ਵਾਲੇ ਉਮੀਦਵਾਰ ਨੂੰ ਜੇਤੂ ਕਰਾਰ ਦਿੰਦੀ ਹੈ। ਪਰ ਇਸਦਾ ਇਹ ਅਰਥ ਉੱਕਾ ਹੀ ਨਹੀਂ ਕਿ ਸਭ ਤੋਂ ਬਹੁਤੇ ਵੋਟ ਪ੍ਰਾਪਤ ਕਰਨ ਵਾਲੇ ਨੂੰ ਵੋਟਾਂ ਪਾਉਣ ਵਾਲੇ ਮਤਦਾਤਿਆਂ ਦੀ ਬਹੁਸੰਮਤੀ ਦਾ ਸਮਰਥਨ

ਹਾਸਲ ਹੋਇਆ ਹੈ ਤੇ ਇਹ ਵੀ ਕਿ ਵੋਟਾਂ ਪਾਉਣ ਵਾਲੇ ਮਤਦਾਤੇ ਜ਼ਰੂਰੀ ਨਹੀ ਕਿ ਆਪਣੇ ਚੋਣ-ਹਲਕੇ ਵਿਚ ਬਹੁਸੰਮਤੀ ਵਿਚ ਹੋਣ।

ਚੁਣੀ ਹੋਈ ਸਰਕਾਰ ਦੀ ਸਾਡੀ ਪ੍ਰਣਾਲੀ ਵਿਚ ਇਹ ਤੇ ਕੁਝ ਹੋਰ ਕਮਜ਼ੋਰੀਆ ਦੇਸ਼ ਭਰ ਵਿਚ ਚਰਚਾ ਦਾ ਵਿਸ਼ਾ ਬਣੀਆਂ ਹੋਈਆਂ ਹਨ, ਅਤੇ ਖ਼ੁਦ ਸਾਡੀ ਲੋਕਤੰਤਰੀ ਪ੍ਰਣਾਲੀ ਦੇ ਅਮਲੀ ਤਜਰਬੇ ਨੇ ਚੋਣ-ਪ੍ਰਣਾਲੀ ਦੇ ਸੁਧਾਰ ਦੀ ਲੋੜ ਨੂੰ ਸਾਹਮਣੇ ਲੈ ਆਂਦਾ ਹੈ। ਜਿਵੇਂ ਕਿ, ਚੋਣ-ਖ਼ਰਚਿਆਂ ਦਾ ਸਵਾਲ ਨਿਰੰਤਰ ਫ਼ਿਕਰਮੰਦੀ ਦਾ ਮਾਮਲਾ ਹੈ ਕਿਉਂਜੁ ਇਹ ਚੋਣਾਂ ਦੇ ਦੌਰਾਨ ਲੋਕਤੰਤਰੀ ਤੱਤ ਨੂੰ ਨਿਤਾਣਾ ਕਰਦਾ ਹੈ। ਇਸ ਤਰ੍ਹਾਂ ਸਾਡਾ ਲੋਕਤੰਤਰੀ ਤਜਰਬਾ ਇਸ ਪ੍ਰਣਾਲੀ ਨੂੰ ਚਲਾਉਣ ਵਾਲੇ ਲੋਕਾਂ ਵਲੋਂ ਲਗਾਤਾਰ ਜਾਂਚਿਆਂ-ਪੜਤਾਲਿਆ ਜਾਂਦਾ ਰਿਹਾ ਹੈ। ਸਾਡੀ ਲੋਕਤੰਤਰੀ ਪ੍ਰਣਾਲੀ ਦੇ ਹੋਰ ਵੀ ਕਈ ਪਖ ਹਨ ਜਿਨ੍ਹਾਂ ਉਤੇ ਭਰਪੂਰ ਬਹਿਸ ਹੁੰਦੀ ਰਹੀ ਹੈ ਤੇ ਹੋ ਰਹੀ ਹੈ। ਇਹਨਾਂ ਵਿਚ, ਕਈ ਹੋਰਨਾਂ ਤੋਂ ਇਲਾਵਾ, ਮੈਂਬਰ ਨੂੰ ਵਾਪਸ ਬੁਲਾਉਣ ਦਾ ਅਧਿਕਾਰ ਵੀ ਸਾਮਿਲ ਹੈ। ਸਾਡੇ ਲੋਕਤੰਤਰੀ ਸੰਵਿਧਾਨ ਦੀ ਨਿਗਰਾਨ ਵਜੋਂ ਜੁਡੀਸ਼ਰੀ (ਨਿਆਂ-ਪਾਲਕਾ) ਬੜਾ ਅਹਿਮ ਰੋਲ਼ ਅਦਾ ਕਰਦੀ ਹੈ।

ਸਾਡੇ ਬਹੁ-ਪਾਸਾਰੀ ਨਾਗਰਿਕ ਸਮਾਜ ਦੀਆ ਗਤੀਵਿਧੀਆਂ ਵਿਚ ਪਸਾਰ ਦੇ ਕਾਰਨ ਲੋਕਤੰਤਰੀ ਪ੍ਰਣਾਲੀ ਦੇ ਵਿਸਤਾਰ ਦੀ ਲੋੜ ਵੀ ਆਮ ਮਹਿਸੂਸ ਕੀਤੀ ਜਾ ਰਹੀ ਹੈ। ਇਸੇ ਕਾਰਨ ਹੀ ਪੰਚਾਇਤ ਪ੍ਰਣਾਲੀ ਲਾਗੂ ਕੀਤੀ ਗਈ ਹੈ ਜੋ ਆਪਣੇ ਸਾਰ ਵਿਚ ਇਸ ਦੀਆਂ ਬੁਨਿਆਦਾਂ ਉਤੇ ਹੀ ਲੋਕਤੰਤਰ ਨੂੰ ਯਕੀਨੀ ਬਣਾਉਂਦੀ ਹੈ ਅਤੇ ਜੋ ਸਾਡੇ ਲੋਕਤੰਤਰ ਦੇ ਵਿਕਾਸ ਵਿਚ ਇਕ ਮੀਲ ਪਥਰ ਹੈ। ਇਹ ਭਾਰਤੀ ਲੋਕਤੰਤਰ ਦੀ ਇਕ ਬਹੁਤ ਹੀ ਵਿਸੇਸ ਦੇਣ ਹੈ। ਇਹ ਸਾਡੇ ਲੋਕਤੰਤਰ ਨੂੰ ਇਕ ਸਥਿਰ ਨੀਂਹ ਮੁਹਈਆ ਕਰੇਗੀ ਜਿਸ ਵਿਚ ਸਾਡੇ ਦੇਸ਼ ਦਾ ਅੱਤ ਦੂਰ-ਦੁਰਾਡੇ ਦਾ ਹਰ ਇਕ ਪਿੰਡ ਲੋਕਤੰਤਰੀ ਨਾਗਰਿਕ ਸਮਾਜ ਨੂੰ ਚਲਾਉਣ ਵਾਲੇ ਪ੍ਰਬੰਧ ਵਿਚ ਸਰਗਰਮ ਹਿੱਸੇਦਾਰ ਬਣਦਾ ਹੈ।

ਬੀਤੇ ਪੰਜ ਦਹਾਕਿਆਂ ਵਿਚ ਸਾਡੇ ਲੋਕਤੰਤਰ ਦੇ ਭਰਪੂਰ ਤਜਰਬੇ ਤੋਂ ਕਈ ਦੂਰ-ਰਸ ਮਹੱਤਤਾ ਵਾਲੇ ਸਬਕ ਸਿਖੇ ਜਾ ਸਕਦੇ ਹਨ। ਬਾਕੀ ਦੀ ਮਨੁੱਖ ਜਾਤੀ ਨਾਲ ਮਿਲ ਕੇ, ਅਸਾਂ ਇਹ ਗੱਲ ਮੁਖ ਰਖਣੀ ਹੈ ਕਿ ਲੋਕਤੰਤਰੀ ਢਾਂਚਾ ਆਪਣੇ ਆਪ ਵਿਚ ਜ਼ਰੂਰੀ ਨਹੀਂ ਕਿ ਨਾਗਰਿਕ ਸਮਾਜ ਵਿਚ ਅਸਲੀ ਲੋਕਤੰਤਰ ਦੀ ਜ਼ਾਮਨੀ ਹੋਵੇ। ਸਮਾਜਕ ਤੇ ਆਰਥਕ ਨਾ ਬਰਾਬਰੀਆਂ ਕਿਸੇ ਵੀ ਲੋਕਤੰਤਰ ਦਾ ਮਜ਼ਾਕ ਉਡਾ ਸਕਦੀਆਂ ਹਨ। ਇਥੋਂ ਤਕ ਕਿ ਆਰਥਕ ਤੌਰ ਤੇ ਵਿਕਸਤ ਦੇਸਾਂ ਦਾ ਤਜਰਬਾ ਵੀ ਇਹ ਗੱਲ ਸਪਸ਼ਟ ਕਰਦਾ ਹੈ ਕਿ ਸਮਾਜਕ-ਆਰਥਰ ਨਿਆਇ-ਸੰਗਤੀ ਦੇ ਨਿਸ਼ਚਿਤ ਪੱਧਰ ਤੋਂ ਬਿਨਾਂ ਕੋਈ ਅਸਲੀ ਲੋਕਤੰਤਰ ਕਾਇਮ ਨਹੀਂ ਰਹਿ ਸਕਦਾ। ਉਚ-ਪਧਰੀ ਅਮੀਰੀ ਅਤੇ ਝੁੱਗੀ-ਝੌਂਪੜੀ ਵਾਲੀ ਗਰੀਬੀ ਦੀ ਅਣਮਨੁੱਖੀ ਸਹਿ-ਹੋਂਦ ਦੀਆਂ ਹਾਲਤਾਂ ਵਿਚ ਸੰਕੇਤ ਦੇ ਸਹੀ ਅਰਥਾਂ ਵਿਚ ਲੋਕਤੰਤਰੀ ਪ੍ਰਣਾਲੀ ਨੂੰ ਕਦੇ ਵੀ ਯਕੀਨੀ ਨਹੀਂ ਬਣਾਇਆ ਜਾ ਸਕਦਾ। ਸਾਡੇ ਵਰਗੇ ਵਿਕਾਸਸ਼ੀਲ ਦੇਸ਼ ਵਿਚ ਤਾਂ ਇਹ ਗੱਲ ਕਿਤੇ ਵਡੇਰੀ ਤੀਬਰਤਾ ਵਾਲੀ ਫ਼ਿਕਰਮੰਦੀ ਬਣ ਜਾਂਦੀ ਹੈ ਜਿਥੇ ਲੋਕਾਂ ਦੀ ਬਹੁਗਿਣਤੀ ਨੂੰ ਗਰੀਬੀ ਕੰਗਾਲੀ ਅਤੇ ਮੁਥਾਜੀ ਦਾ

ਸਾਹਮਣਾ ਕਰਨਾ ਪੈ ਰਿਹਾ ਹੈ।

ਇਹ ਸਾਡੇ ਜੁਗ ਦੀ ਸਥਾਈ ਗੁੜੀ-ਮਸ਼ਕਰੀ ਹੈ ਕਿ ਜਿਥੇ ਵਿਗਿਆਨ ਤੇ ਤਕਨਾਲੋਜੀ ਦੇ ਚਮਤਕਾਰਾਂ ਨੇ ਮਨੁੱਖ ਨੂੰ ਬਾਹਰਲੇ ਪੁਲਾੜ ਵਿਚ ਕਦਮ ਰਖਣ ਦੇ ਸਮਰਥ ਬਣਾ ਦਿਤਾ ਹੈ, ਜਦੋਂ ਮਨੁੱਖੀ ਪ੍ਰਬੀਨਤਾ ਜੀਨਜ ਸੰਬੰਧੀ ਤਜਰਬੇ ਕਰਨ ਦਾ ਹੌਸਲਾ ਕਰਦੀ ਹੈ, ਉਥੇ ਅਜੇਹੇ ਜੁਗ ਵਿਚ ਇਸ ਧਰਤੀ ਦੇ ਵਸਨੀਕਾਂ ਦੀ ਬਹੁਗਿਣਤੀ ਗਰੀਬੀ ਅਤੇ ਥੁੜ੍ਹ ਦਾ ਸ਼ਿਕਾਰ ਹੈ। ਨਾਗਰਿਕ ਸਮਾਜ ਜਿਚਿਰ ਇਸ ਅਣ-ਉਚਿਤਤਾ ਦਾ ਭੋਗ ਨਹੀਂ ਪਾ ਲੈਂਦਾ , ਉਚਿਰ ਆਪਣੇ ਆਪ ਨੂੰ ਲੋਕਤੰਤਰੀ ਅਖਵਾਣ ਦਾ ਦਾਅਵਾ ਪੇਸ਼ ਨਹੀਂ ਕਰ ਸਕਦੇ। ਇਹ ਹੈ ਵੰਗਾਰ ਜਿਸਦਾ ਸਾਹਮਣਾ ਲੋਕਤੰਤਰ ਨੂੰ ਵਚਨਬੱਧ ਮਨੁੱਖ ਜਾਤੀ ਨੂੰ ਕਰਨਾ ਪੈ ਰਿਹਾ ਹੈ।

ਇਹ ਪੁਸਤਕ ਉਸ ਘਾਲਣਾ ਦਾ ਸਿੱਟਾ ਹੈ ਜੋ ਲੋਕਤੰਤਰੀ ਪ੍ਰਣਾਲੀ ਦੇ ਮੁੱਖ ਪੱਖਾਂ ਨੂੰ ਬੜੇ ਸਪਸ਼ਟ ਢੰਗ ਨਾਲ ਪੇਸ ਕਰਨ ਲਈ ਘਾਲੀ ਗਈ ਹੈ। ਇਹ ਉਨ੍ਹਾਂ ਬਹੁਤ ਸਾਰੇ ਸਵਾਲਾ ਦਾ ਉਤਰ ਦੇਣ ਵਿਚ ਸਹਾਈ ਹੁੰਦੀ ਹੈ ਜਿਹੜੇ ਲੋਕਤੰਤਰ ਦਾ ਅਧਿਅਨ ਕਰਨ ਦੇ ਦੌਰਾਨ ਉਭਰ ਕੇ ਸਾਹਮਣੇ ਆਉਂਦੇ ਹਨ। ਲੋਕਤੰਤਰ ਦੇ ਨਿਰਮਾਣ ਨੂੰ ਵਚਨਬੱਧ ਹਰ ਇਕ ਲਈ ਇਸ ਤਰ੍ਹਾਂ ਦੀ ਬਿਉਰਾ-ਪੁਸਤਕ ਨਿਸਚਿਤ ਤੌਰ 'ਤੇ ਵਡਮੁੱਲੀ ਹੈ।

—ਨਿਖਿਲ ਚਕਰਵਰਤੀ

# ਪ੍ਰਵੇਸ਼

ਲੋਕ ਅਕਸਰ 'ਲੋਕਤੰਤਰ' ਦੀ ਗੱਲ ਕਰਦੇ ਹਨ, ਪਰ ਵਖ ਵਖ ਲੋਕ ਇਸ ਸਬਦ ਨੂੰ ਵਖ ਵਖ ਅਰਥਾਂ ਵਿਚ ਲੈਂਦੇ ਹਨ, ਅਤੇ ਇਸ ਬਾਰੇ ਕਿ ਲੋਕਤੰਤਰ ਅਸਲ ਵਿਚ ਹੈ ਕੀ, ਕਾਫ਼ੀ ਅਸਪਸਤਾ ਪਾਈ ਜਾਂਦੀ ਹੈ। ਕੀ ਇਹਦਾ ਸੰਬੰਧ ਵਿਅਕਤੀ ਦੀ ਆਜ਼ਾਦੀ ਨਾਲ ਹੈ, ਕੀ ਇਹ ਬਹੁ-ਪਾਰਟੀਵਾਦੀ ਹੈ, ਜਾਂ ਬਹੁਸੰਮਤੀ ਦਾ ਰਾਜ ਹੈ ? ਘਟ ਗਿਣਤੀਆਂ ਦਾ ਇਹਦੇ ਨਾਲ ਕੀ ਨਾਤਾ ਹੈ, ਆਦਿ, ਆਦਿ ? ਕੀ ਕੋਈ ਅਜਿਹੀ ਕਸੌਟੀ ਹੈ ਜਿਸ ਬਾਰੇ ਸਹਿਮਤੀ ਹੋਵੇ, ਅਤੇ ਉਸ ਕਸੌਟੀ ਨਾਲ ਅਸੀਂ ਕਿਸੇ ਦੇਸ ਦੇ ਲੋਕਤੰਤਰੀ ਦਰਜੇ ਦਾ ਨਿਰਣਾ ਕਰ ਸਕੀਏ, ਜਾਂ ਜਿਸ ਸਦਕਾ ਅਸੀਂ ਲੋਕਤੰਤਰ ਦੇ ਸਿਲਸਿਲੇ ਵਿਚ ਸੰਬੰਧਿਤ ਦੇਸ ਦੀ ਉਨਤੀ ਦਾ ਨਿਰਧਾਰਣ ਕਰ ਸਕੀਏ ? ਕੀ ਕੋਈ ਪੱਕੀਆ ਸੰਸਥਾਵਾ ਤੇ ਪਰੰਪਰਾਵਾਂ ਹਨ ਜੋ ਕਿਸੇ ਦੇਸ਼ ਲਈ ਲੋਕਤੰਤਰ ਅਖਵਾਉਣ ਵਾਸਤੇ ਜਰੂਰ ਹਨ ? ਜਾ ਕੀ ਲੋਕਤੰਤਰ ਦੀ ਪ੍ਰਾਪਤੀ ਕਈ ਵਖ ਵਖ ਸਾਧਨਾ ਰਾਹੀਂ ਅਤੇ ਵਖ ਵਖ ਸ਼ਕਲਾਂ ਵਿਚ ਕੀਤੀ ਜਾ ਸਕਦੀ ਹੈ ?

ਇਸ ਤਰ੍ਹਾਂ ਦੇ ਹਨ ਪ੍ਰਸਨ ਜਿਨ੍ਹਾ ਦੇ ਉਤਰ ਅਸੀਂ ਇਸ ਪੁਸਤਕ ਵਿਚ ਦਿਆਗੇ। ਸਾਡੇ ਕਈ ਉਤਰ ਦੂਜਿਆ ਨਾਲੋ ਵਧੇਰੇ ਨਿਰਣਾਇਕ ਤੇ ਪੱਕੇ ਹਨ। ਇਹ ਸਪਸ਼ਟ ਹੋਣਾ ਚਾਹੀਦਾ ਹੈ ਕਿ ਦੇਸ ਜਿਥੇ ਮੁਕਾਬਲੇ ਵਾਲੀਆ ਚੋਣਾ ਨਹੀ ਹੁੰਦੀਆਂ ਜਾ ਜਿਥੇ ਸਰਬਜਨਕ ਵੋਟ-ਅਧਿਕਾਰ ਨਹੀਂ ਹਨ, ਜਾਂ ਜਿਥੇ ਚੁਣੇ ਹੋਏ ਪ੍ਰਤਿਨਿਧਾ ਨੂੰ ਉਨ੍ਹਾਂ ਸਰਕਾਰੀ ਅਧਿਕਾਰੀਆਂ ਉਤੇ ਜਿਹੜੇ ਚੁਣੇ ਗਏ ਨਹੀ ਹੁੰਦੇ, ਕੋਈ ਕਾਰਗਰ ਕੰਟਰੋਲ ਹਾਸਲ ਨਹੀਂ, ਜਾਂ ਜਿਥੇ ਇਕੱਤਰ ਹੋਣ, ਸਭਾਵਾ ਕਾਇਮ ਕਰਨ, ਜਾ ਸੁਤੰਤਰ ਤਰ੍ਹਾਂ ਵਿਚਾਰ ਪ੍ਰਗਟਾਉਣ ਦੀ ਆਜ਼ਾਦੀ ਨਹੀਂ। ਉਹਨੂੰ ਲੋਕਤੰਤਰੀ ਨਹੀਂ ਸਮਝਿਆ ਜਾ ਸਕਦਾ। ਇਹਨਾਂ ਵਿਚੋਂ ਕੁਝ ਖੇਤਰਾ ਵਿਚ ਸਾਡੇ ਵਿਸ਼ੇਸ਼ ਹਵਾਲਾ-ਨੁਕਤਿਆ ਵਜੋਂ ਕੰਮ ਦੇਣ ਵਾਲੇ ਮੰਨੇ-ਪ੍ਰਮੰਨੇ ਅੰਤਰ-ਰਾਸਟਰੀ ਮਿਆਰ ਮੌਜੂਦ ਹਨ, ਮਿਸਾਲ ਵਜੋ, ਨਾਗਰਿਕ ਤੇ ਰਾਜਸੀ ਅਧਿਕਾਰਾਂ ਦੀ ਰਖਿਆ ਦੇ ਜਾਂ ਚੋਣ-ਜ਼ਾਬਤਿਆਂ ਦੀ ਅਖੰਡਤਾ ਦੇ ਸੰਬੰਧ ਵਿਚ ਜ਼ਾਬਤੇ ਜੋ ਅੰਤਰਰਾਸਟਰੀ ਸੰਸਥਾਵਾਂ ਅਤੇ ਗੈਰ-ਸਰਕਾਰੀ ਜਥੇਬੰਦੀਆਂ ਨੇ ਕੁਝ ਖ਼ਾਸ ਦੇਸ਼ਾਂ ਵਿਚ ਅਮਲ ਦੇ ਨਿਰੀਖਣ ਦੇ ਸਿਲਸਿਲੇ ਵਿਚ ਲੰਮੀ ਮੁਦਤ ਵਿਚ ਉਪਜਾਏ ਹਨ। ਦੂਜੇ ਖੇਤਰਾ ਵਿਚ ਇਹ ਮਿਆਰ ਬਹੁਤ ਘੱਟ ਵਿਕਸਤ ਹਨ ਤੇ ਇਹਨਾਂ ਬਾਰੇ ਸਹਿਮਤੀ ਵੀ ਘੱਟ ਪਾਈ ਜਾਂਦੀ ਹੈ। ਤੇ ਅਜਿਹੇ ਵੀ ਖੇਤਰ ਹਨ, ਜਿਥੋਂ ਦੇ ਦੇਸ਼ਾਂ ਵਿਚ ਵੰਨ-ਸੁਵੰਨੇ ਅਮਲ ਚਲਦੇ ਹਨ, ਜਿਨ੍ਹਾਂ ਵਿਚੋਂ ਕੋਈ ਵੀ ਹੋਰਨਾਂ ਨਾਲੋਂ ਵਧੇਰੇ ਲੋਕਤੰਤਰੀ ਨਹੀਂ। ਉਦਾਹਰਣ ਸਰੂਪ, ਉਨ੍ਹਾਂ ਦੀਆ ਚੋਣ-ਪ੍ਰਣਾਲੀਆਂ, ਹਕੂਮਤ ਦੇ ਪ੍ਰਮੁਖ (ਰਾਸਟਰਪਤੀ ਜਾਂ ਪ੍ਰਧਾਨ ਮੰਤਰੀ), ਉਨ੍ਹਾਂ ਦੀਆਂ ਕਾਨੂੰਨੀ ਪਧਤੀਆਂ, ਆਦਿ, ਦੇ

ਸੰਬੰਧ ਵਿਚ। ਲੋਕਤੰਤਰ ਨੂੰ ਸਮਝਣਾ ਲੋਕ-ਤੰਤਰੀ ਅਮਲ ਨੂੰ ਤੇ ਇਸ ਵਿਚ ਕੀ ਮੂਲ-ਰੂਪ ਹੈ, ਉਸਦੀ ਵੰਨ-ਸੁਵੰਨਤਾ ਨੂੰ ਸਮਝਣਾ ਹੈ।

ਠੰਡੀ ਜੰਗ ਤੋਂ ਬਾਅਦ ਦੇ ਦੌਰ ਵਿਚ, ਲੋਕਤੰਤਰ ਇਕ ਵਿਸ਼ਵ-ਵਿਆਪੀ ਆਦਰਸ਼ ਬਣ ਗਿਆ ਹੈ, ਜੀਹਨੂੰ ਕਰੀਬ-ਕਰੀਬ ਸਾਰੇ ਦੇਸ਼ ਹੀ ਲਾਗੂ ਕਰਨ ਦੇ ਚਾਹਵਾਨ ਹਨ। ਇਸੇ ਲਈ ਉਹ ਪੁਸਤਕ ਜਿਸ ਵਿਚ ਇਹ ਖੋਹਲ ਕੇ ਦੱਸਿਆ ਗਿਆ ਹੋਵੇ ਕਿ ਲੋਕਤੰਤਰ ਵਿਚ ਕੀ ਕੁਝ ਸ਼ਾਮਿਲ ਹੁੰਦਾ ਹੈ, ਖਾਸ ਤੌਰ ਤੇ ਸਮੇਂ-ਅਨੁਕੂਲ ਹੈ। ਇਹ ਸਭ ਤੋਂ ਪਹਿਲਾਂ, ਨਵੇਂ ਤੇ ਵਿਕਾਸਸ਼ੀਲ ਲੋਕਤੰਤਰਾਂ ਵਿਚ ਉਨ੍ਹਾਂ ਸਭਨਾਂ — ਨਾਗਰਿਕਾਂ, ਚੁਣੇ ਹੋਏ ਪ੍ਰਤੀਨਿਧਾਂ, ਸਰਕਾਰੀ ਕਰਮਚਾਰੀਆਂ ਨੂੰ ਸੰਬੋਧਤ ਹੈ ਜਿਨ੍ਹਾ ਨੂੰ ਇਕ ਸਪਸ਼ਟ ਹਵਾਲਾ ਪੁਸਤਕ ਦੀ ਲੋੜ ਹੈ ਜੋ ਲੋਕਤੰਤਰ ਦੇ ਅਮਲ ਬਾਰੇ ਮੁਸ਼ਕਲ ਸਵਾਲਾਂ ਦੇ ਆਸਾਨ ਤੇ ਸਪਸਟ ਉਤਰ ਪੇਸ ਕਰੇ। ਨਾਲੇ, ਇਹ ਵਿਕਸਤ ਲੋਕਤੰਤਰਾਂ ਦੇ ਅਨੇਕਾਂ ਨਾਗਰਿਕਾ ਨੂੰ ਵੀ ਸੰਬੋਧਤ ਹੈ ਜਿਹੜੇ ਖ਼ੁਦ ਆਪਣੇ ਦੇਸਾਂ ਵਿਚ ਲੋਕਤੰਤਰੀ ਅਮਲ ਬਾਰੇ ਸਪਸ਼ਟ ਨਹੀ ਹਨ। ਲੋਕਤੰਤਰ ਨੂੰ ਕਾਇਮ ਰਖਣ ਅਤੇ ਡੂੰਘਾ ਕਰਨ ਲਈ। ਸਭ ਤੇ ਪਹਿਲਾਂ, ਜਾਣਕਾਰੀ ਰਖਦੇ ਨਾਗਰਿਕਾਂ ਦੀ ਲੋੜ ਹੈ। ਸਾਨੂੰ ਆਸ ਹੈ, ਇਹ ਪੁਸਤਕ ਜਾਣਕਾਰੀ ਜਾ ਸਿਖਿਆ ਦੇ ਏਸ ਅਮਲ ਵਿਚ ਸਹਾਈ ਹੋਵੇਗੀ।

ਸਾਨੂੰ ਇਸ ਬਾਰੇ ਕੋਈ ਦਾਅਵਾ ਨਹੀਂ ਕਿ ਅਜ ਲੋਕਤੰਤਰ ਨੂੰ ਕਿਸੇ ਮੁਸਕਲ ਦਾ ਸਾਹਮਣਾ ਨਹੀਂ ਕਰਨਾ ਪੈ ਰਿਹਾ। ਲੋਕਤੰਤਰਾਂ ਨੂੰ ਨਸਲੀ, ਮਜ਼ਬੀ ਤੇ ਦੂਜੀਆ ਵੰਡੀਆਂ ਤੋਂ, ਬੇਕਾਰੀ ਤੇ ਆਰਥਕ ਮੰਦੇ ਅਤੇ ਚਕਥੱਲ ਤੋਂ, ਅੰਤਰਰਾਸ਼ਟਰੀ ਸੰਸਥਾਵਾ ਤੇ ਅਮਲਾ ਨੂੰ ਸੱਤਾ ਦੀ ਘਾਟ ਤੋਂ, ਲੋਕਾ ਵਿਚ ਖ਼ੁਦ ਆਪਣੇ ਹੀ ਜੀਵਨ ਦੇ ਸੰਬੰਧ ਵਿਚ ਬੇਵਸੀ ਦੇ ਵਿਸ਼ਾਲ ਅਹਿਸਾਸ ਤੋਂ ਤਕੜੀਆਂ ਵੰਗਾਰਾ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਭਾਵੇਂ ਅਸੀਂ ਸਮਕਾਲੀ ਜਗਤ ਵਿਚ ਲੋਕਤੰਤਰ ਦੇ ਬਚਾਉ ਲਈ ਇਹਨਾਂ ਦੀ ਮਹੱਤਤਾ ਨੂੰ ਜ਼ਰੂਰ ਮੰਨਦੇ ਹਾਂ।

ਸਭ ਤੋਂ ਪਹਿਲਾ, ਸਾਨੂੰ ਲੋਕਤੰਤਰ ਦੀ ਕਦਰ ਹੀ ਕਿਉਂ ਕਰਨੀ ਚਾਹੀਦੀ ਹੈ ? ਪਾਠਕੋ, ਇਸ ਪੁਸਤਕ ਦੇ ਪੰਨਿਆਂ ਤੇ ਤੁਹਾਨੂੰ ਆਪਣੇ ਆਪ ਹੀ ਇਸਦਾ ਉਤਰ ਲਭਣ ਦਾ ਵਕਤ ਆ ਗਿਆ ਹੈ। ਇਸ ਪੁਸਤਕ ਬਾਰੇ ਤੁਹਾਡੇ ਵਲੋ ਹਰ ਟਿਪਣੀ ਦਾ ਜੇ ਤੁਸੀਂ ਸਾਨੂੰ ਲਿਖ ਕੇ ਭੇਜਣਾ ਚਾਹੋ (ਮਾਰਫ਼ਤ ਪੋਲਿਟੀ ਪ੍ਰੈੱਸ) ਕਰਤਿਆ ਵਲੋਂ ਸਵਾਗਤ ਕੀਤਾ ਜਾਵੇਗਾ। ਸਾਨੂੰ ਪੂਰੀ ਉਮੀਦ ਹੈ ਇਹ ਪੁਸਤਕ ਤੁਹਾਡੇ ਲਈ ਲਾਹੇਵੰਦ ਸਿਧ ਹੋਵੇਗੀ।

–ਡੇਵਿਡ ਬੀਥਾਮ
ਕੇਵਿਨ ਬੋਇਲੇ

1

# ਮੂਲ ਸੰਕਲਪ ਤੇ ਅਸੂਲ

## *1. ਲੋਕਤੰਤਰ ਕੀ ਹੈ ?*

ਜੀਵਨ ਭਰ ਅਸੀਂ ਪਰਿਵਾਰਾਂ, ਆਂਢ-ਗੁਆਂਢ, ਕਲੱਬਾਂ ਤੇ ਕਾਰਜ-ਇਕਾਈਆਂ ਤੋਂ ਲੈ ਕੇ ਰਾਸ਼ਟਰਾਂ ਤੇ ਰਾਜਾਂ ਤਕ ਵਖ ਵਖ ਗਰੋਹਾਂ ਜਾਂ ਸਭਾਵਾਂ (ਅਸੋਸੀਏਸ਼ਨਾਂ) ਦੇ ਮੈਂਬਰ ਰਹਿੰਦੇ ਹਾਂ। ਇਹਨਾਂ ਛੋਟੀਆਂ ਤੋਂ ਲੈ ਕੇ ਵੱਡੀਆਂ ਸਭਨਾਂ ਹੀ ਸਭਾਵਾਂ ਵਿਚ ਸਭਾ ਲਈ ਫ਼ੈਸਲੇ ਸਮੁਚੇ ਤੌਰ ਤੇ, ਕੀਤੇ ਜਾਣੇ ਹੁੰਦੇ ਹਨ · ਹਾਸਲ ਕੀਤੇ ਜਾਣ ਵਾਲੇ ਟੀਚਿਆਂ ਬਾਰੇ, ਜਿਨ੍ਹਾਂ ਨੇਮਾਂ ਉਤੇ ਚੱਲਣਾ ਹੈ ਉਨ੍ਹਾਂ ਬਾਰੇ, ਮੈਂਬਰਾਂ ਵਿਚ ਜ਼ੁਮੇਵਾਰੀਆਂ ਤੇ ਲਾਭਾਂ ਦੀ ਵੰਡ ਬਾਰੇ। ਲੋਕਾਂ ਵਲੋਂ ਖ਼ੁਦ ਆਪਣੇ ਹੀ ਤਰਫ਼ੋਂ ਕੀਤੇ ਗਏ ਵਿਅਕਤੀਗਤ ਫ਼ੈਸਲਿਆਂ ਦੇ ਮੁਕਾਬਲੇ 'ਤੇ ਇਹਨਾਂ ਨੂੰ ਸਾਝੇ ਫ਼ੈਸਲੇ ਆਖਿਆ ਜਾ ਸਕਦਾ ਹੈ। ਇਸ ਤਰ੍ਹਾਂ ਸਾਂਝੇ ਫ਼ੈਸਲੇ ਕਰਨ ਦੇ ਖੇਤਰ ਨਾਲ ਹੀ ਲੋਕਤੰਤਰ ਦਾ ਸੰਬੰਧ ਹੈ। ਇਸ ਵਿਚ ਇਹ ਆਦਰਸ਼ ਸਾਕਾਰਿਆ ਗਿਆ ਹੈ ਕਿ ਸਮੁਚੀ ਸਭਾ ਉਤੇ ਅਸਰ ਪਾਉਣ ਵਾਲੇ ਇਸ ਤਰ੍ਹਾ ਦੇ ਫ਼ੈਸਲੇ ਇਸਦੇ ਸਾਰੇ ਮੈਂਬਰਾਂ ਵਲੋਂ ਕੀਤੇ ਜਾਣਗੇ, ਅਤੇ ਇਹਨਾਂ ਵਿਚੋਂ ਹਰ ਇਕ ਮੈਂਬਰ ਨੂੰ ਇਹ ਫ਼ੈਸਲੇ ਕਰਨ ਵਿਚ ਬਰਾਬਰ ਦੇ ਅਧਿਕਾਰ ਹਾਸਲ ਹੋਣਗੇ। ਦੂਜੇ ਸ਼ਬਦਾਂ ਵਿਚ, ਲੋਕਤੰਤਰ ਵਿਚ ਦੋ ਅਸੂਲ ਹੋਣੇ ਜ਼ਰੂਰੀ ਹਨ — ਸਾਂਝੇ ਫ਼ੈਸਲੇ ਕਰਨ ਉਪਰ ਲੋਕ-ਕੰਟਰੋਲ ਅਤੇ ਇਸ ਕੰਟਰੋਲ ਦੀ ਵਰਤੋਂ ਵਿਚ ਅਧਿਕਾਰਾਂ ਦੀ ਸਮਾਨਤਾ। ਜਿਸ ਹਦ ਤਕ ਕਿਸੇ ਸਭਾ ਦੇ ਫ਼ੈਸਲੇ ਕਰਨ ਦੇ ਅਮਲ ਵਿਚ ਇਹਨਾ ਅਸੂਲਾਂ ਦੀ ਪਾਲਣਾ ਹੁੰਦੀ ਹੈ, ਉਸ ਹਦ ਤਕ ਹੀ ਉਹਨੂੰ ਲੋਕਤੰਤਰੀ ਜਾਂ ਜਮਹੂਰੀ ਸੱਦਿਆ ਜਾ ਸਕਦਾ ਹੈ।

## ਸਮਾਜ ਤੇ ਰਾਜ ਵਿਚ ਲੋਕਤੰਤਰ

ਇਸ ਢੰਗ ਨਾਲ ਲੋਕਤੰਤਰ ਦੀ ਵਿਆਖਿਆ ਸ਼ੁਰੂ ਵਿਚ ਹੀ ਦੋ ਗੱਲਾਂ ਨੂੰ ਸਪਸ਼ਟ ਕਰ ਦਿੰਦੀ ਹੈ। ਪਹਿਲੀ ਤਾਂ ਇਹ ਕਿ ਲੋਕਤੰਤਰ ਦਾ ਸੰਬੰਧ ਸਿਰਫ਼ ਰਾਜ ਦੇ ਖੇਤਰ ਜਾਂ ਹਕੂਮਤ ਦੇ ਖੇਤਰ ਤਕ ਹੀ ਸੀਮਿਤ ਨਹੀਂ, ਜਿਵੇਂ ਕਿ ਅਸੀਂ ਆਮ ਤੌਰ ਤੇ ਸੋਚਦੇ ਹਾਂ। ਲੋਕਤੰਤਰੀ ਅਸੂਲ ਤਾਂ ਹਰ ਪ੍ਰਕਾਰ ਦੀ ਸਭਾ ਜਾਂ ਸਮਾਜ ਵਿਚ ਸਾਂਝੇ ਫ਼ੈਸਲੇ ਕਰਨ ਨਾਲ ਸੰਬੰਧਿਤ ਹਨ। ਠੀਕ ਹੀ, ਰਾਜ ਦੇ ਪੱਧਰ ਉਤੇ ਲੋਕਤੰਤਰ ਅਤੇ ਸਮਾਜ ਦੀਆਂ ਦੂਜੀਆਂ ਸੰਸਥਾਵਾਂ ਵਿਚ ਲੋਕਤੰਤਰ ਵਿਚਕਾਰ

ਮਹੱਤਵਪੂਰਨ ਨਾਤਾ ਹੈ। ਪਰ, ਕਿਉਂਜੁ ਰਾਜ ਅੱਤ-ਸਮਾਵੇਸ਼ੀ ਸੰਸਥਾ ਹੈ, ਜੋ ਸਮੁੱਚੇ ਸਮਾਜ ਦੇ ਮਾਮਲਿਆਂ ਦਾ ਨਿਯੰਤਰਣ ਕਰਨ ਦੇ ਅਧਿਕਾਰ ਦੀ ਮਾਲਕ ਹੈ, ਲਾਜ਼ਮੀ ਕਰ (ਟੈਕਸ) ਲਾ ਸਕਦੀ ਹੈ, ਤੇ ਜੀਹਨੂੰ ਆਪਣੇ ਮੈਂਬਰਾਂ ਉਪਰ ਜ਼ਿੰਦਗੀ ਤੇ ਮੌਤ ਦੀ ਸੱਤਾ ਹਾਸਲ ਹੈ, ਇਸ ਲਈ ਰਾਜ ਦੇ ਪਧਰ ਉਤੇ ਲੋਕਤੰਤਰ ਦੀ ਬੁਨਿਆਦੀ ਅਹਿਮੀਅਤ ਹੈ। ਇਸ ਲਈ ਅਸੀਂ ਬਹੁਤਾ ਕਰਕੇ ਲੋਕਤੰਤਰੀ ਸਰਕਾਰ ਦੀ ਹੀ ਗੱਲ ਕਰਾਂਗੇ।

## ਇਕ ਸਾਪੇਖਕ ਸੰਕਲਪ

ਸਾਡੀ ਵਿਆਖਿਆ ਦਾ ਦੂਜਾ ਨੁਕਤਾ ਇਹ ਹੈ ਕਿ ਲੋਕਤੰਤਰ ਸਭ ਕੁਝ ਜਾਂ ਕੁਝ ਵੀ ਨਹੀਂ ਦਾ ਮਾਮਲਾ ਨਹੀਂ, ਜੋ ਕਿਸੇ ਸੰਸਥਾ ਕੋਲ ਜਾਂ ਤਾਂ ਪੂਰਨ ਰੂਪ ਵਿਚ ਹੁੰਦਾ ਹੈ ਜਾਂ ਬਿਲਕੁਲ ਹੀ ਨਹੀਂ ਹੁੰਦਾ। ਇਹ ਤਾਂ ਸਗੋਂ ਦਰਜੇ ਦਾ, ਹੱਦ ਦਾ ਮਾਮਲਾ ਹੈ ਜਿਸ ਤਕ ਲੋਕ-ਕੰਟਰੋਲ ਤੇ ਰਾਜਸੀ ਸਮਾਨਤਾ ਦੇ ਅਸੂਲ ਲਾਗੂ ਕੀਤੇ ਜਾਂਦੇ ਹਨ, ਸਾਂਝੇ ਫ਼ੈਸਲੇ ਕਰਨ ਦੇ ਸਿਲਸਿਲੇ ਵਿਚ ਬਰਾਬਰ ਦੀ ਸ਼ਮੂਲੀਅਤ ਤੇ ਆਦਰਸ਼ ਵੱਲ ਵੱਧ ਜਾਂ ਘੱਟ ਪਹੁੰਚਾਂ ਦਾ ਮਾਮਲਾ ਹੈ। ਪਰੰਪਰਾਗਤ ਤੌਰ ਤੇ ਅਸੀਂ ਉਸ ਰਾਜ ਨੂੰ 'ਲੋਕਤੰਤਰੀ' ਸੱਦਣ ਲਗ ਪਏ ਹਾਂ, ਜੋ ਉਸਦੀ ਸਰਕਾਰ ਸਰਕਾਰੀ ਪਦ (ਪਬਲਿਕ ਆਫ਼ਸ) ਲਈ ਮੁਕਾਬਲੇ ਵਾਲੀ ਚੋਣ ਰਾਹੀ ਲੋਕਾ ਸਾਹਮਣੇ ਉਤਰਦਾਈ ਹੈ, ਜਿਥੇ ਸਭਨਾਂ ਬਾਲਗਾਂ ਨੂੰ ਵੋਟ ਦੇਣ ਦਾ ਅਤੇ ਚੋਣ ਲਈ ਖੜੇ ਹੋਣ ਦਾ ਸਮਾਨ ਅਧਿਕਾਰ ਪ੍ਰਾਪਤ ਹੈ। ਅਤੇ ਜਿਥੇ ਸਿਵਿਲ ਤੇ ਰਾਜਸੀ ਅਧਿਕਾਰਾਂ ਦੀ ਕਾਨੂੰਨੀ ਤੌਰ 'ਤੇ ਜ਼ਾਮਨੀ ਦਿਤੀ ਜਾਂਦੀ ਹੈ। ਪਰ, ਅਮਲ ਵਿਚ ਕੋਈ ਵੀ ਅਜਿਹਾ ਰਾਜ ਲੋਕ-ਕੰਟਰੋਲ ਅਤੇ ਰਾਜਸੀ ਸਮਾਨਤਾ ਦੇ ਦੋ ਅਸੂਲਾਂ ਨੂੰ ਉਸ ਤਰ੍ਹਾਂ ਪੂਰਨ ਰੂਪ ਵਿਚ ਨਹੀਂ ਸਾਕਾਰਦਾ ਜਿਸ ਰੂਪ ਵਿਚ ਕਿ ਜਰੂਰੀ ਹੈ। ਉਸ ਹਦ ਤਕ ਲੋਕਤੰਤਰੀਕਰਣ ਦਾ ਕੰਮ ਕਦੇ ਵੀ ਨਹੀਂ ਮੁਕਿਆ, ਅਤੇ ਹਰ ਜਗ੍ਹਾ ਦੇ ਲੋਕਤੰਤਰਵਾਦੀ, ਉਹ ਭਾਵੇਂ ਕਿਸੇ ਵੀ ਸ਼ਾਸਨ ਜਾਂ ਰਾਜਸੀ ਪ੍ਰਣਾਲੀ ਵਿਚ ਰਹਿ ਰਹੇ ਹੋਣ, ਲੋਕਤੰਤਰੀ ਅਸੂਲਾਂ ਦੀ ਸਾਕਾਰਤਾ ਦੇ ਪੇਕਜ਼ ਤੇ ਪਸਾਰ ਦੇ ਸੰਬੰਧ ਵਿਚ ਸੰਗਰਾਮ ਕਰ ਰਹੇ ਹਨ।

## *2. ਅਸੀਂ ਲੋਕਤੰਤਰ ਦੀ ਕਦਰ ਕਿਉਂ ਕਰੀਏ ?*

ਲੋਕਤੰਤਰ ਦੀ ਕਦਰ ਕੀਤੀ ਜਾਣੀ ਚਾਹੀਦੀ ਹੈ, ਇਹਦੇ ਕਈ ਕਾਰਨ ਹਨ।

## ਨਾਗਰਿਕਤਾ ਦੀ ਸਮਾਨਤਾ

ਲੋਕਤੰਤਰ ਦਾ ਮਨੋਰਥ ਸਭਨਾਂ ਲੋਕਾਂ ਨਾਲ ਬਰਾਬਰੀ ਵਾਲਾ ਵਰਤਾਉ ਕਰਨਾ ਹੈ। ਅੰਗ੍ਰੇਜ਼ ਕਾਨੂੰਨਦਾਨ ਜੇਰਮੀ ਬੈਨਥਾਮ ਨੇ ਇਸ ਨਿਰੰਕੁਸ਼ ਦ੍ਰਿਸ਼ਟੀਕੋਣ ਉਤੇ ਕਿ ਕੁਝ ਲੋਕਾਂ ਦੇ ਜੀਵਨ ਹੋਰਨਾਂ ਦੇ ਜੀਵਨ ਨਾਲੋਂ ਅੰਤਰੀਵੀ ਗੁਣਾਂ ਕਰਕੇ ਵਧੇਰੇ ਵਡਮੁੱਲੇ ਹਨ, ਹਮਲਾ ਕਰਦਿਆਂ ਲਿਖਿਆ ਸੀ : "ਹਰ ਇਕ ਨੂੰ ਇਕ ਗਿਣਿਆਂ ਜਾਏਗਾ

ਤੇ ਕਿਸੇ ਨੂੰ ਵੀ ਇਕ ਤੋਂ ਵੱਧ ਨਹੀਂ।" ਸਮਾਨਤਾ ਦੇ ਅਸੂਲ ਲਈ ਸਿਰਫ਼ ਇਹੋ ਜ਼ਰੂਰੀ ਨਹੀਂ ਕਿ ਸਰਕਾਰੀ ਨੀਤੀ ਰਾਹੀਂ ਲੋਕਾਂ ਦੇ ਹਿਤਾਂ ਵੱਲ ਬਰਾਬਰੀ ਵਾਲਾ ਧਿਆਨ ਦਿਤਾ ਜਾਵੇ, ਸਗੋਂ ਇਹ ਵੀ ਜ਼ਰੂਰੀ ਹੈ ਕਿ ਲੋਕਾਂ ਦੇ ਵਿਚਾਰਾਂ ਨੂੰ ਵੀ ਬਰਾਬਰੀ ਵਾਲੀ ਮਹੱਤਤਾ ਦਿਤੀ ਜਾਵੇ। "ਅਸੀਂ ਧਨ ਦੌਲਤ ਨੂੰ ਕੋਈ ਵਿਸ਼ੇਸ਼ ਸ਼ਕਤੀ ਨਹੀਂ ਦਿੰਦੇ", ਇਉਰੀਪੀਡਸ ਦੇ ਇਕ ਨਾਟਕ ਵਿਚ ਇਕ ਏਥਨ-ਵਾਸੀ ਕਹਿੰਦਾ ਹੈ: "ਗਰੀਬ ਆਦਮੀ ਦੀ ਆਵਾਜ਼ ਨੂੰ ਵੀ ਬਰਾਬਰ ਦਾ ਅਖ਼ਤਿਆਰ ਹਾਸਲ ਹੈ।" ਲੋਕਤੰਤਰ ਦੇ ਨੁਕਤਾਚੀਨਾਂ ਨੇ ਸਦਾ ਹੀ ਇਹ ਇਤਰਾਜ਼ ਪੇਸ਼ ਕੀਤਾ ਹੈ ਕਿ ਆਮ ਲੋਕ ਏਡੇ ਅਗਿਆਨੀ ਏਡੇ ਅਸਿਖਿਅਤ ਤੇ ਨੇੜ-ਦਰਸੀ ਹੁੰਦੇ ਹਨ ਕਿ ਉਹ ਸਰਕਾਰੀ ਨੀਤੀ ਦੇ ਨਿਰਧਾਰਨ ਵਿਚ ਕੋਈ ਹਿਸਾ ਪਾਉਣ ਦੇ ਸਮਰਥ ਨਹੀਂ ਹੁੰਦੇ। ਇਸ ਇਤਰਾਜ਼ ਦਾ ਉਤਰ ਲੋਕਤੰਤਰਵਾਦੀ ਇਹ ਦਿੰਦੇ ਹਨ ਕਿ ਲੋਕਾਂ ਨੂੰ ਨਿਸਚਿਤ ਤੌਰ ਤੇ ਸੂਚਨਾ ਦੀ ਲੋੜ ਹੈ ਅਤੇ ਇਹਦੀ ਸਾਰਥਕਤਾ ਨੂੰ ਸਮਝਣ ਵਾਸਤੇ ਸਰਕਾਰ ਹੈ, ਪਰ ਜਦੋਂ ਲੋਕਾ ਨੇ ਇਹ ਅਮਲ ਕਰਨਾ ਹੋਵੇ ਤਾਂ ਉਹ ਜ਼ੁੰਮੇਵਾਰੀ ਨਾਲ ਕਰਨ ਦੇ ਪੂਰੀ ਤਰ੍ਹਾ ਯੋਗ ਹੁੰਦੇ ਹਨ। ਜਿਵੇਂ ਅਸੀਂ ਸਾਰੇ ਬਾਲਗਾਂ ਤੋਂ ਆਸ ਰਖਦੇ ਹਾਂ ਕਿ ਉਹ ਖ਼ੁਦ ਆਪਣੇ ਨਿਜੀ ਜੀਵਨ ਦੇ ਸੰਚਾਲਨ ਦੀ ਜ਼ੁੰਮੇਵਾਰੀ ਚੁਕਣਗੇ, ਤਿਵੇਂ ਹੀ ਉਹ ਆਪਣੇ ਸਮਾਜ ਦੇ ਜੀਵਨ ਉਤੇ ਅਸਰ ਪਾਉਣ ਵਾਲੇ ਫ਼ੈਸਲਿਆਂ ਵਿਚ ਵੀ ਹਿਸਾ ਲੈਣ ਦੇ ਸਮਰਥ ਹਨ।

## ਲੋਕ-ਲੋੜਾਂ ਦੀ ਪੂਰਤੀ

ਸਾਧਾਰਨ ਲੋਕਾ ਦੀਆ ਲੋੜਾ ਦੀ ਪੂਰਤੀ ਦੇ ਸਿਲਸਿਲੇ ਵਿਚ ਲੋਕਤੰਤਰੀ ਸਰਕਾਰ ਦੂਜੀਆ ਹਰ ਪ੍ਰਕਾਰ ਦੀਆ ਸਰਕਾਰਾਂ ਨਾਲੋਂ ਵਧੇਰੇ ਸੰਭਾਵਨਾ ਦੀ ਮਾਲਕ ਹੁੰਦੀ ਹੈ। ਨੀਤੀ ਦੇ ਨਿਰਦੇਸ਼ਨ ਵਿਚ ਜਿੰਨੀ ਬਹੁਤੀ ਆਵਾਜ਼ ਲੋਕਾਂ ਦੀ ਹੋਵੇਗੀ, ਉਨੀ ਹੀ ਵਧੇਰੇ ਸੰਭਾਵਨਾ ਇਸਦੀ ਹੋਵੇਗੀ ਕਿ ਉਹ ਨੀਤੀ ਲੋਕਾਂ ਦੀਆ ਫ਼ਿਕਰਮੰਦੀਆ ਤੇ ਆਸਾਂ-ਉਮੰਗਾ ਨੂੰ ਪ੍ਰਗਟਾਉਂਦੀ ਹੈ। ਪ੍ਰਾਚੀਨ ਏਥਨਜ਼ ਦੀ ਇਕ ਕਹਾਵਤ ਹੈ : 'ਮੋਚੀ ਜੁੱਤੀ ਬਣਾਉਂਦਾ ਹੈ, ਪਰ ਇਹਨੂੰ ਪਹਿਨਣ ਵਾਲਾ ਹੀ ਦੱਸ ਸਕਦਾ ਹੈ ਕਿ ਇਹ ਕਿੱਥੇ ਚੁਭਦੀ ਹੈ।' ਇਹ ਸਾਧਾਰਨ ਲੋਕ ਹੀ ਹਨ ਜਿਨ੍ਹਾਂ ਨੂੰ ਅਮਲੀ ਰੂਪ ਵਿਚ ਸਰਕਾਰੀ ਨੀਤੀ ਦੇ ਪ੍ਰਭਾਵਾਂ ਦਾ ਅਨੁਭਵ ਹੁੰਦਾ ਹੈ, ਅਤੇ ਜੇ ਥਲਿਉਂ ਅਸਰ ਅਤੇ ਦਬਾਉ ਦੇ ਕਾਰਗਰ ਤੇ ਇਕਸਾਰ ਮਾਧਿਅਮ ਮੌਜੂਦ ਹਨ, ਤਦ ਹੀ ਸਰਕਾਰ ਦੀ ਨੀਤੀ ਵਿਚ ਇਸ ਅਨੁਭਵ ਦੀ ਝਲਕ ਨਜ਼ਰ ਆਏਗੀ। ਸਰਕਾਰੀ ਪਦਾਂ ਉਤੇ ਲੱਗੇ ਆਗੂ ਭਾਵੇਂ ਕੇਡੇ ਹੀ ਸੁਹਿਰਦ ਕਿਉਂ ਨਾ ਹੋਣ, ਜੇ ਉਹਨਾਂ ਨੂੰ ਲੋਕ-ਪ੍ਰਭਾਵ ਜਾਂ ਲੋਕ-ਕੰਟਰੋਲ ਤੋਂ ਛੋਟ ਹੈ, ਤਦ ਉਨ੍ਹਾਂ ਦੀਆਂ ਨੀਤੀਆਂ ਵੱਧ ਤੋਂ ਵੱਧ ਵਾਹ ਲਾ ਕੇ ਵੀ ਲੋਕਾਂ ਦੀਆਂ ਲੋੜਾਂ ਲਈ ਅਢੁਕਵੀਆਂ ਹੋਣਗੀਆਂ, ਅਤੇ ਵੱਧ ਤੋਂ ਵੱਧ ਭੈੜੀ ਹਾਲਤ ਵਿਚ ਸੁਆਰਥੀ ਤੇ ਭ੍ਰਿਸ਼ਟ ਹੋਣਗੀਆਂ।

## ਬਹੁਵਾਦ ਤੇ ਸਮਝੌਤਾ

ਲੋਕਤੰਤਰ ਖੁਲ੍ਹਮ-ਖੁਲ੍ਹਾ ਬਹਿਸ, ਪ੍ਰੇਰਨਾ ਅਤੇ ਸਮਝੌਤੇ ਉਤੇ ਨਿਰਭਰ ਕਰਦਾ ਹੈ। ਵਾਦ-ਵਿਵਾਦ ਉਪਰ ਲੋਕਤੰਤਰੀ ਬਲ ਇਸ ਕਰਕੇ ਹੀ ਨਹੀਂ ਦਿਤਾ ਜਾਂਦਾ ਕਿ ਨੀਤੀ ਦੇ ਬਹੁਤੇ ਸਵਾਲਾਂ ਉਤੇ ਰਾਵਾਂ ਅਤੇ ਹਿਤਾਂ ਦੀ ਅਸਹਿਮਤੀ ਪਾਈ ਜਾਂਦੀ ਹੈ, ਸਗੋਂ ਇਸ ਕਾਰਨ ਵੀ ਦਿੱਤਾ ਹੈ ਕਿ ਇਹਨਾਂ ਅਸਹਿਮਤੀਆਂ ਅਰਥਾਤ ਮਤਭੇਦਾਂ ਦਾ ਪ੍ਰਗਟਾਇਆ ਜਾਣਾ ਤੇ ਇਹਨਾਂ ਦਾ ਸੁਣਿਆਂ ਜਾਣਾ ਵੀ ਜ਼ਰੂਰੀ ਹੈ। ਇਸ ਤਰ੍ਹਾਂ ਲੋਕਤੰਤਰ ਸਮਾਜ ਅੰਦਰ ਅਨੇਕਤਾ ਅਤੇ ਬਹੁਵਾਦ ਨੂੰ ਅਤੇ ਨਾਗਰਿਕਾਂ ਵਿਚ ਸਮਾਨਤਾ ਨੂੰ ਅਗਾਊਂ ਮੰਨਦਾ ਹੈ। ਅਤੇ ਜਦੋਂ ਅਜੇਹੀ ਅਨੇਕਤਾ ਦਾ ਪ੍ਰਗਟਾਉ ਹੋਵੇ, ਤਦ ਮਤਭੇਦਾਂ ਨੂੰ ਹੱਲ ਕਰਨ ਦਾ ਲੋਕਤੰਤਰੀ ਢੰਗ ਇਹ ਨਹੀਂ ਕਿ ਫੈਸਲੇ ਜਬਰੀ ਤੌਰ 'ਤੇ ਲਾਗੂ ਕਰ ਦਿਤੇ ਜਾਣ ਜਾਂ ਤਾਕਤ ਦੇ ਜੋਰ ਹੀ ਨਿਬੇੜਾ ਕੀਤਾ ਜਾਵੇ, ਸਗੋਂ ਇਹਦੀ ਥਾਂ ਵਿਚਾਰ-ਵਟਾਂਦਰੇ, ਪ੍ਰੇਰਨਾ ਤੇ ਸਮਝੌਤੇ ਦਾ ਢੰਗ ਵਰਤਿਆ ਜਾਵੇ। ਲੋਕਤੰਤਰਵਾਦੀਆਂ ਨੂੰ ਅਕਸਰ ਕੇਵਲ "ਗੱਲਾਂ ਕਰਨ ਵਾਲੀਆਂ ਦੁਕਾਨਾਂ" ਆਖ ਕੇ ਕਾਰਟੂਨ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਪਰ, ਸਰਬਜਨਕ ਬਹਿਸ ਲਈ ਉਨ੍ਹਾਂ ਦੀ ਸਮਰਥਾ ਨੂੰ ਔਗੁਣ ਨਹੀਂ ਸਗੋਂ ਗੁਣ ਸਮਝਿਆ ਜਾਵੇ, ਕਿਉਂਜੁ ਇਹ ਨੀਤੀ ਦੇ ਸੰਬੰਧ ਵਿਚ ਪਰਵਾਨਗੀ ਹਾਸਲ ਕਰਨ ਦਾ ਸਭ ਤੋਂ ਵਧੀਆ ਸਾਧਨ ਹੈ, ਅਤੇ ਜ਼ਰੂਰੀ ਨਹੀਂ ਕਿ ਇਹ ਨਿਰਣੇਈ ਅਮਲ ਦੇ ਵਿਪ੍ਰੀਤ ਹੋਵੇ।

## ਬੁਨਿਆਦੀ ਆਜ਼ਾਦੀਆਂ ਦੀ ਜ਼ਾਮਨੀ

ਲੋਕਤੰਤਰ ਬੁਨਿਆਦੀ ਆਜ਼ਾਦੀਆਂ ਦੀ ਜ਼ਾਮਨੀ ਦਿੰਦਾ ਹੈ। ਸਮਾਜਕ ਮਤਭੇਦਾਂ ਦੇ ਪ੍ਰਗਟਾਉ ਤੇ ਹੱਲ ਦੇ ਢੰਗ ਵਜੋ, ਖੁਲ੍ਹਮ-ਖੁਲ੍ਹਾ ਵਾਦ-ਵਿਵਾਦ ਉਨ੍ਹਾਂ ਆਜ਼ਾਦੀਆਂ ਦੀ ਅਣਹੋਂਦ ਵਿਚ ਲਾਗੂ ਹੋ ਹੀ ਨਹੀਂ ਸਕਦਾ ਜੋ ਸਿਵਿਲ ਤੇ ਰਾਜਸੀ ਅਧਿਕਾਰਾਂ ਦੀਆਂ ਕਨਵੈਂਸ਼ਨਾਂ ਵਿਚ ਦਰਜ ਹਨ · ਸੁਤੰਤਰ ਤਕਰੀਰ ਤੇ ਪ੍ਰਗਟਾਉ ਦਾ ਅਧਿਕਾਰ, ਇਕੱਤਰਤਾ ਦਾ ਅਰਥਾਤ ਜਲਸੇ ਤੇ ਜਲੂਸਾ ਦੇ ਅਧਿਕਾਰ, ਗਤੀ-ਵਿਧੀ ਦਾ ਅਧਿਕਾਰ, ਨਿਜ ਦੀ ਸੁਰੱਖਿਆ ਦਾ ਅਧਿਕਾਰ। ਇਹਨਾ ਅਧਿਕ੍ਰਾਰਾ ਦੀ ਰਖਿਆ ਲਈ ਲੋਕਤੰਤਰਾਂ ਉਤੇ ਨਿਰਭਰ ਰਿਹਾ ਜਾ ਸਕਦਾ ਹੈ, ਕਿਉਂਜੁ ਇਹ ਅਧਿਕਾਰ ਲੋਕਤੰਤਰਾਂ ਦੀ ਖ਼ੁਦ ਆਪਣੀ ਹੋਂਦ ਲਈ ਲਾਜ਼ਮੀ ਹਨ। ਇਹ ਅਧਿਕਾਰ ਵਿਅਕਤੀਆਂ ਦੇ ਨਿਜੀ ਵਿਕਾਸ ਵਿਚ ਵੀ ਸਹਾਈ ਹੁੰਦੇ ਹਨ ਅਤੇ ਸਾਝੇ ਨਿਰਣਿਆਂ ਨੂੰ ਜਨਮ ਦਿੰਦੇ ਹਨ ਜਿਹੜੇ ਭਾਂਤ ਭਾਂਤ ਦੇ ਤਰਕ ਅਤੇ ਸ਼ਹਾਦਤ ਦੀ ਅਜ਼ਮਾਇਸ਼ ਵਿਚ ਪੂਰੇ ਉਤਰੇ ਹੋਏ ਹੁੰਦੇ ਹਨ।

## ਭਾਈਚਾਰਕ ਨਵੀਨੀਕਰਣ

ਲੋਕਤੰਤਰ ਭਾਈਚਾਰੇ ਦੇ ਨਵੀਨੀਕਰਣ ਦੀ ਆਗਿਆ ਦਿੰਦਾ ਹੈ। ਉਨ੍ਹਾਂ ਨੀਤੀਆ ਤੇ ਨੀਤੀਵਾਨਾਂ ਨੂੰ ਨਿਸਚਿਤ ਤੇ ਅਮਨ-ਭੇਤ ਢੰਗ ਨਾਲ ਹਟਾਉਣ ਦਾ ਪ੍ਰਬੰਧ

ਕਰ ਕੇ ਜੋ ਅਸਫਲ ਰਹੇ ਹੁੰਦੇ ਹਨ ਜਾਂ ਜਿਨ੍ਹਾਂ ਦਾ ਸਮਾ ਵਿਹਾ ਚੁਕਿਆ ਹੁੰਦਾ ਹੈ, ਲੋਕਤੰਤਰੀ ਪ੍ਰਣਾਲੀਆਂ ਬੜੀ ਵੱਡੀ ਚੱਕਥੱਲ ਜਾਂ ਹਕੂਮਤੀ ਗੜਬੜ ਤੋਂ ਬਿਨਾਂ ਜਿਸ ਨਾਲ ਗੈਰ-ਲੋਕਤੰਤਰੀ ਸ਼ਾਸਨਾਂ ਵਿਚ ਕੁੰਜੀਵਤ ਅਮਲੇ ਨੂੰ ਹਟਾਉਣ ਦਾ ਕੰਮ ਕੀਤਾ ਜਾਂਦਾ ਹੈ, ਸਮਾਜਕ ਅਤੇ ਪੀੜੀਗਤ ਨਵੀਨੀਕਰਣ ਦਾ ਕੰਮ ਯਕੀਨੀ ਬਣਾ ਸਕੀਆਂ ਹਨ।

## *3. ਲੋਕਤੰਤਰ ਦਾ ਵਿਚਾਰ ਕਿਥੇ ਪੈਦਾ ਹੋਇਆ ?*

ਇਹ ਵਿਚਾਰ ਕਿ ਸਾਧਾਰਨ ਲੋਕਾ ਨੂੰ ਉਨ੍ਹਾਂ ਫੈਸਲਿਆਂ ਵਿਚ ਜਿਹੜੇ ਉਨ੍ਹਾਂ ਦੇ ਜੀਵਨ ਉਤੇ ਅਸਰ ਪਾਉਂਦੇ ਹਨ, ਆਪਣੀ ਰਾਏ ਦੇਣ ਦਾ ਅਧਿਕਾਰ ਹੋਣਾ ਚਾਹੀਦਾ ਹੈ, ਕਈ ਵਖ ਵਖ ਇਤਿਹਾਸਕ ਸਮਾਜਾਂ ਵਿਚ ਇਕ ਅਭਿਲਾਸ਼ਾ ਵਜੋਂ ਉਪਜਿਆ। ਇਹਨੇ ਈਸਾ ਤੋਂ ਪਹਿਲਾਂ ਪੰਜਵੀਂ ਤੇ ਚੌਥੀ ਸਦੀ ਵਿਚ ਕਲਾਸਕੀ ਸੰਸਥਾਈ ਸ਼ਕਲ ਧਾਰਨ ਕੀਤੀ। ਅਰੰਭਕ ਪੰਜਵੀਂ ਸਦੀ ਤੋਂ ਲੈ ਕੇ, ਜਦੋਂ ਸਰਕਾਰੀ ਪਦ ਵਾਸਤੇ ਸੰਪਤੀ ਦੀ ਸ਼ਰਤ ਰਖ ਦਿਤੀ ਗਈ, ਹਰ ਏਥਨੀ ਨਾਗਰਿਕ ਨੂੰ ਭਾਈਚਾਰੇ ਦੇ ਕਾਨੂੰਨ ਤੇ ਨੀਤੀਆਂ ਬਾਰੇ ਸੱਥ (ਅਸੰਬਲੀ) ਵਿਚ ਬਹਿਸਾਂ ਅਤੇ ਵੋਟਾਂ ਦੇ ਦੌਰਾਨ ਨਿਜ-ਰੂਪ ਵਿਚ ਸਾਮਿਲ ਹੋਣ ਦਾ ਸਮਾਨ ਅਧਿਕਾਰ ਪ੍ਰਾਪਤ ਸੀ, ਅਤੇ ਜਿਊਰੀ-ਸੇਵਾ ਰਾਹੀ ਅਤੇ ਪ੍ਰਬੰਧਕੀ ਕੌਂਸਲ ਦੀ ਮੈਂਬਰਸ਼ਿਪ ਰਾਹੀਂ ਉਨ੍ਹਾਂ ਦੇ ਸ਼ਾਸਨ ਵਿਚ ਹਿਸਾ ਲੈਣ ਦਾ ਵੀ ਬਰਾਬਰੀ ਵਾਲਾ ਹਕ ਹਾਸਲ ਸੀ। ਯਾਦ ਰਹੇ, ਜਿਊਰੀ ਦੇ ਤੇ ਕੌਂਸਲ ਦੇ ਮੈਂਬਰ ਵਾਰੀ ਸਿਰ ਕੁਰੇ ਪਾ ਕੇ ਚੁਣ ਲਏ ਜਾਂਦੇ ਸਨ। ਇਕ ਪਹਿਲੇ ਕਾਰਜਕਾਰੀ ਲੋਕਤੰਤਰ ਦੀ ਮਿਸਾਲ ਉਸਤੋਂ ਪਿਛੋਂ ਲੋਕਤੰਤਰਵਾਦੀਆਂ ਵਾਸਤੇ ਪ੍ਰੇਰਨਾ ਦਾ ਸੋਮਾ ਅਤੇ ਰੈਫ਼ਰੈਂਸ ਪੁਆਇੰਟ (ਹਵਾਲਾ ਬਿੰਦੂ) ਰਿਹਾ ਹੈ। ਇਹ ਤਥ ਕਿ ਇਹ ਏਥਨੀ ਆਰਥਕ ਤੇ ਸਮੁੰਦਰੀ ਸਰਬਉਚਤਾ ਦੇ ਦੌਰ ਵਿਚ ਕਾਇਮ ਹੋਈ, ਤੇ ਇਸ ਸਮੇ ਰਚਣਾਤਮਕ ਕਲਾਵਾ ਅਤੇ ਦਾਰਸ਼ਨਿਕ ਤਹਿਕੀਕਾਤ ਬੇਹਦ ਪ੍ਰਫੁਲਤ ਹੋਈਆ, ਇਸ ਵਿਚਾਰ ਲਈ ਮਾਰੂ ਸਿਧ ਹੋਇਆ ਕਿ ਸਾਧਾਰਨ ਲੋਕਾ ਨੂੰ ਆਪਣੇ ਮਾਮਲਿਆਂ ਵਿਚ ਆਪਣੀ ਗੱਲ ਕਹਿਣ ਦਾ ਅਖ਼ਤਿਆਰ ਦੇਣ ਨਾਲ ਜਾਂ ਤਾ ਨੀਰਸ ਇਕਰੂਪਤਾ ਵਾਲਾ ਸਮਾਜ ਜਾਂ ਗੈਰਜ਼ੁੰਮੇਵਾਰ ਹਕੂਮਤ ਦਾ ਪ੍ਰਗਟਾਉ ਹੋਵੇਗਾ ਜਿਵੇਂ ਕਿ ਲੋਕਤੰਤਰ ਦੇ ਨੁਕਤਾਚੀਨ ਅਕਸਰ ਦਾਹਵੇ ਨਾਲ ਆਖਦੇ ਰਹੇ ਹਨ।

## ਸਿੱਧਾ ਲੋਕਤੰਤਰ

ਅਜ ਸਾਨੂੰ ਜਿਨ੍ਹਾ ਲੋਕਤੰਤਰਾ ਬਾਰੇ ਜਾਣਕਾਰੀ ਹੈ, ਉਨ੍ਹਾਂ ਦੇ ਟਾਕਰੇ ਉਤੇ ਏਥਨੀ ਲੋਕਤੰਤਰ ਕੁਝ ਵੱਧ ਤੇ ਕੁਝ ਘੱਟ ਲੋਕਤੰਤਰੀ ਸੀ। ਇਸ ਪਖੋਂ ਇਹ ਵਧੇਰੇ ਲੋਕਤੰਤਰੀ ਸੀ ਕਿ ਸਮਾਜ ਦੇ ਮੁਖ ਫ਼ੈਸਲੇ ਕਰਨ ਵਿਚ ਨਾਗਰਿਕ ਨਿਜ ਰੂਪ ਵਿਚ ਹਿਸਾ ਪਾਉਂਦੇ ਸਨ ('ਸਿੱਧਾ ਲੋਕਤੰਤਰ'), ਜਦ ਕਿ ਅਜੋਕੇ ਪ੍ਰਤਿਨਿਧ ਲੋਕਤੰਤਰ ਅਸਿੱਧੇ ਹਨ, ਅਤੇ ਨਾਗਰਿਕ ਹਕੂਮਤ ਦੇ ਪਾਰਲੀਮੈਂਟ ਵਲੋਂ ਨਿਰਣੇ ਕਰਨ ਦੇ ਅਮਲਾ

ਤੋਂ ਘੱਟੋ-ਘੱਟ ਦੂਰ ਜ਼ਰੂਰ ਰਹਿੰਦੇ ਹਨ। ਸਿੱਧਾ ਲੋਕਤੰਤਰ ਤਾਂ ਇਸ ਸੂਰਤ ਵਿਚ ਹੀ ਸੰਭਵ ਹੈ ਕਿ ਨਾਗਰਿਕਾਂ ਦਾ ਸਮੂਹ ਏਡਾ ਛੋਟਾ ਹੋਵੇ ਕਿ ਇਕੱਤਰ ਹੋਣ ਵਾਲੇ ਇਕੋ ਸਥਾਨ ਵਿਚ ਸਮਾ ਸਕੇ ਅਤੇ ਉਸ ਕੋਲ ਏਨਾ ਵਕਤ ਜ਼ਰੂਰ ਹੋਵੇ ਕਿ ਦੂਜੀਆਂ ਜ਼ੁੰਮੇਵਾਰੀਆਂ ਤੋਂ ਵਿਹਲਾ ਹੋ ਕੇ ਉਨ੍ਹਾਂ ਦਲੀਲਾਂ ਤੇ ਪ੍ਰਮਾਣਾਂ ਨੂੰ ਗ੍ਰਹਿਣ ਕਰ ਸਕੇ ਜੋ ਰਾਜਸੀ ਫ਼ੈਸਲਾ ਕਰਨ ਦੇ ਸਿਲਸਿਲੇ ਵਿਚ ਜ਼ਰੂਰੀ ਹੁੰਦੇ ਹਨ। ਪਰ ਅਜੋਕੀਆਂ ਨਾਗਰਿਕ ਸੰਸਥਾਵਾਂ ਸਿਧੇ ਲੋਕਤੰਤਰ ਦੀ ਕਿਸੇ ਵੀ ਲੋੜ ਦੀ ਪੂਰਤੀ ਨਹੀਂ ਕਰਦੀਆਂ, ਉੰਜ ਭਾਵੇਂ ਚੋਣਾਂ ਅਤੇ ਰਿਫ਼ਰੈਂਡਮ ਦੇ ਸਿਲਸਿਲੇ ਵਿਚ ਰਾਸ਼ਟਰੀ ਪੱਧਰ ਉਤੇ ਸਿੱਧਾ ਫ਼ੈਸਲਾ ਕਰਨ ਵਿਚ ਉਨ੍ਹਾਂ ਦੀ ਸ਼ਮੂਲੀਅਤ ਦੀ ਗੁੰਜਾਇਸ਼ ਹੈ। ਨਾਲੇ, ਉਹ ਸਥਾਨਕ ਪੱਧਰਾ ਉਪਰ ਫ਼ੈਸਲੇ ਕਰਨ ਦੇ ਅਮਲ ਵਿਚ ਵਧੇਰੇ ਲਗਾਤਾਰ ਤੌਰ 'ਤੇ ਸ਼ਾਮਿਲ ਹੋ ਸਕਦੇ ਹਨ।

## ਵਿਸ਼ਿਸ਼ਟ ਨਾਗਰਿਕਤਾ

ਏਥਨੀ ਲੋਕਤੰਤਰ ਅਜੋਕੇ ਲੋਕਤੰਤਰਾਂ ਨਾਲੋਂ ਘੱਟ ਲੋਕਤੰਤਰੀ ਸੀ। ਉਹ ਇਸ ਕਰਕੇ ਕਿ ਨਾਗਰਿਕਤਾ ਆਜ਼ਾਦ ਪੈਦਾ ਹੋਏ ਮਰਦਾਂ ਤਕ ਹੀ ਸੀਮਿਤ ਸੀ, ਇਸਤ੍ਰੀਆਂ, ਗੁਲਾਮ ਤੇ ਦੇਸ਼ ਵਿਚ ਰਹਿ ਰਹੇ ਰਹੇ ਬਦੇਸੀ ਇਸ ਨਾਗਰਿਕਤਾ ਵਿਚੋਂ ਬਾਹਰ ਰਖੇ ਗਏ ਸਨ, ਇਹ ਗਰੁਪ ਘਰੇਗੀ ਤੇ ਉਪਜਾਊ ਕੰਮ ਦੀ ਲਗਾਤਾਰਤਾ ਨੂੰ ਯਕੀਨੀ ਬਣਾਉਂਦੇ ਸਨ ਜਿਸਦੇ ਫਲ-ਸਰੂਪ ਮਰਦ ਨਾਗਰਿਕ ਰਾਜਸੀ ਗਤੀਵਿਧੀ ਵਿਚ ਹਿੱਸਾ ਲੈ ਸਕਦੇ ਸਨ। ਇਸ ਲਈ ਸਿਧੇ ਲੋਕਤੰਤਰ ਦੀ ਸਰਗਰਮ ਸ਼ਮੂਲੀਅਤ ਇਸੇ ਕਰਕੇ ਸੰਭਵ ਹੋ ਸਕਦੀ ਕਿਉਂਜੁ ਇਹ ਸੀਮਿਤ ਸੀ। 'ਲੋਕ' ਨਿਸਚਿਤ ਤੌਰ 'ਤੇ ਰਾਜ ਕਰਦੇ ਸਨ, ਪਰ ਉਹ ਵਿਸ਼ੇਸ ਅਖ਼ਤਿਆਰ ਵਾਲੀ ਪੁਜ਼ੀਸਨ ਤੋਂ ਹੀ ਸ਼ਾਸਨ ਕਰਦੇ ਸਨ।

## ਆਧੁਨਿਕ ਵਿਸ਼ਿਸ਼ਟਤਾ (ਨਿਵੇਕਲਾਪਨ)

ਇਹ ਯਾਦ ਕਰਨਾ ਮੁਨਾਸਬ ਹੋਵੇਗਾ ਕਿ ਵੀਹਵੀਂ ਸਦੀ ਤਕ ਵੀ ਬਹੁਤੀ ਪਛਮੀ ਪਾਰਲੀਮੈਂਟਰੀ ਪ੍ਰਣਾਲੀ ਵਿਚ ਨਾਗਰਿਕਤਾ ਉਤੇ ਇਸ ਤਰ੍ਹਾਂ ਦੀਆ ਰੋਕਾ ਮੌਜੂਦ ਸਨ। ਫਰਾਂਸੀਸੀ ਇਨਕਲਾਬ ਨੇ ਜਿਸ ਅਸੂਲ ਨੂੰ ਪ੍ਰਸਿੱਧੀ ਬਖਸ਼ੀ ਕਿ 'ਸਾਰੀ ਰਾਜਸੀ ਸੱਤਾ ਲੋਕਾਂ ਤੋਂ ਉਪਜਦੀ ਹੈ', ਉਸਦਾ ਮਨਸ਼ਾ ਸਾਰੇ ਲੋਕਾਂ ਨੂੰ ਸ਼ਾਮਿਲ ਕਰਨ ਦਾ ਨਹੀਂ ਸੀ। ਇਸ ਤਰ੍ਹਾਂ ਬਹੁਤੇ ਪੱਛਮੀ ਦੇਸ਼ਾਂ ਵਿਚ ਇਸਤ੍ਰੀਆਂ ਨੂੰ ਤੇ ਸੰਪਤੀਹੀਣ ਮਰਦਾਂ ਨੂੰ ਵੋਟ-ਅਧਿਕਾਰ ਇਸੇ ਸਦੀ ਵਿਚ ਪ੍ਰਾਪਤ ਹੋਇਆ ਹੈ। ਅਜ ਵੀ ਕਿਸੇ ਦੇਸ਼ ਦੇ ਸਾਰੇ ਬਾਲਗ ਵਸਨੀਕਾਂ ਨੂੰ ਉਥੋਂ ਦੀਆਂ ਚੋਣਾਂ ਵਿਚ, ਉਹ ਇਸਦੀ ਆਰਥਕਤਾ ਵਿਚ ਭਾਵੇਂ ਕੇਡਾ ਹੀ ਵੱਡਾ ਹਿੱਸਾ ਕਿਉਂ ਨਾ ਪਾ ਰਹੇ ਹੋਣ, ਵੋਟ ਪਾਉਣ ਦਾ ਹੱਕ ਹਾਸਲ ਨਹੀਂ।

## *4. ਕੀ ਪ੍ਰਤਿਨਿਧ ਪ੍ਰਣਾਲੀ ਅਸਲੋਂ ਹੀ ਲੋਕਤੰਤਰੀ ਹੋ ਸਕਦੀ ਹੈ ?*

ਅਠਾਰ੍ਹਵੀਂ ਸਦੀ ਦੇ ਰਾਜਸੀ ਸਿਧਾਂਤਕਾਰ ਰੂਸੋ ਦੇ ਵਿਚਾਰ ਵਿਚ ਅਜੇਹਾ ਨਹੀਂ ਹੋ ਸਕਦਾ। ਉਹਦੀ ਦਲੀਲ ਸੀ ਕਿ ਪ੍ਰਤਿਨਿਧ ਪ੍ਰਣਾਲੀ ਵਿਚ ਲੋਕ ਹਰ ਕੁਝ ਸਾਲਾਂ ਪਿਛੋ, ਚੋਣਾਂ ਦੇ ਵਕਤ ਹੀ ਆਜ਼ਾਦ ਹੁੰਦੇ ਹਨ, ਇਸ ਤੋਂ ਮਗਰੋਂ ਉਹ ਆਪਣੇ ਹਾਕਮਾਂ ਦੀ ਅਧੀਨਗੀ ਵਾਲੀ ਪੁਜੀਸਨ ਅਖ਼ਤਿਆਰ ਕਰ ਲੈਂਦੇ ਹਨ ਜਿਹੜੀ ਕਿਸੇ ਤਰ੍ਹਾਂ ਵੀ ਗੁਲਾਮੀ ਨਾਲੋ ਬਿਹਤਰ ਨਹੀ ਹੁੰਦੀ। ਇਹ ਵਿਸੇਸ਼ ਪਖੀ ਜਾ ਰੇਡੀਕਲ ਨੁਕਤਾਚੀਨੀ ਦਾ ਅੱਤਵਾਦੀ ਰੂਪ ਹੈ ਕਿ ਪ੍ਰਤਿਨਿਧ ਪ੍ਰਣਾਲੀਆਂ ਉਚਿਤ ਤੌਰ 'ਤੇ ਲੋਕਤੰਤਰੀ ਨਹੀਂ ਹਨ। ਇਹਦੇ ਟਾਕਰੇ ਉਤੇ ਸੱਜੇ-ਪਖੀਆਂ ਨੂੰ ਇਹ ਇਤਰਾਜ ਹੈ ਕਿ ਉਹ ਲੋਕਾਂ ਨੂੰ ਆਪਣੀ ਗੱਲ ਕਹਿਣ ਦਾ ਬਹੁਤ ਜ਼ਿਆਦਾ ਮੌਕਾ ਦਿੰਦੀਆ ਹਨ।

### ਚੋਣਾਂ ਰਾਹੀਂ ਕੰਟਰੋਲ

ਸਰਲ ਜਿਹਾ ਜਵਾਬ ਇਹ ਹੈ ਕਿ ਉਨ੍ਹਾ ਹਾਲਾਤ ਵਿਚ ਜਿਥੇ ਨਾਗਰਿਕਾ ਦੀ ਗਿਣਤੀ ਕਰੋੜਾਂ ਵਿਚ ਹੁੰਦੀ ਹੈ ਅਤੇ ਰਾਜਸੀ ਮਾਮਲਿਆਂ ਵੱਲ ਨਿਰੰਤਰ ਤੌਰ ਤੇ ਧਿਆਨ ਦੇਣ ਦਾ ਵਕਤ ਉਨ੍ਹਾ ਕੋਲ ਨਹੀ ਹੁੰਦਾ। ਸਰਕਾਰ ਉਪਰ ਲੋਕ-ਕੰਟਰੋਲ ਦੀ ਪ੍ਰਾਪਤੀ ਲਈ, ਪ੍ਰਤਿਨਿਧ ਪ੍ਰਣਾਲੀ ਹੀ ਸਭ ਤੋਂ ਉਤਮ ਪ੍ਰਣਾਲੀ ਹੈ। ਸਿਧਾਂਤ ਇਹ ਹੈ ਕਿ ਲੋਕ ਇਸਦੇ ਪ੍ਰਮੁੱਖ (ਰਾਸਟਰਪਤੀ ਜਾਂ ਪ੍ਰਧਾਨ ਮੰਤਰੀ) ਨੂੰ ਚੁਣ ਕੇ ਅਤੇ ਕਾਨੂੰਨ-ਘੜਨੀ ਸਭਾ ਜਾਂ ਪਾਰਲੀਮੈਂਟ ਦੇ ਮੈਂਬਰਾਂ ਦੀ ਚੋਣ ਕਰਕੇ ਜਿਹੜੇ ਲੋਕਾਂ ਦੀ ਤਰਫ਼ੋਂ ਵਿਧਾਨਸਾਜ਼ੀ ਅਤੇ ਕਰ-ਪ੍ਰਣਾਲੀ ਨੂੰ ਪਰਵਾਨਗੀ ਦੇਣ ਜਾਂ ਰੱਦ ਕਰਨ ਦੀ ਸੱਤਾ ਰਾਹੀਂ ਸਰਕਾਰ ਉਪਰ ਲਗਾਤਾਰ ਨਿਗਰਾਨੀ ਰਖ ਸਕਦੇ ਹਨ, ਹਕੂਮਤ ਨੂੰ ਕੰਟਰੋਲ ਕਰਦੇ ਹਨ। ਪਰ ਇਹ ਲੋਕ-ਕੰਟਰੋਲ ਉਸ ਹਦ ਤਕ ਹੀ ਕਾਰਗਰ ਹੁੰਦਾ ਹੈ ਜਿਸ ਹਦ ਤਕ ਚੋਣਾਂ 'ਸੁਤੰਤਰ ਅਤੇ ਨਿਆਂਕਾਰੀ' ਹੁੰਦੀਆਂ ਹਨ। ਸਰਕਾਰ ਵਿੱਚ ਕੁਝ ਲੁਕਵਾਂ ਨਹੀਂ ਹੁੰਦਾ, ਅਤੇ ਪਾਰਲੀਮੈਂਟ ਕੋਲ ਉਹਦੇ ਅਮਲਾਂ ਦੀ ਛਾਣਬੀਣ ਕਰਨ ਤੇ ਉਨ੍ਹਾ ਨੂੰ ਕੰਟਰੋਲ ਕਰਨ ਲਈ ਅਮਲੀ ਤੌਰ 'ਤੇ ਕਾਫ਼ੀ ਅਖ਼ਤਿਆਰ ਹੁੰਦੇ ਹਨ।

### ਲੋਕ-ਰਾਏ

ਭਾਵੇਂ ਚੋਣਾਂ ਉਹ ਮੁਖ ਵਸੀਲਾ ਹਨ ਜਿਸ ਦੁਆਰਾ ਲੋਕਾਂ ਨੂੰ ਇਕ ਪ੍ਰਤਿਨਿਧੀ ਪ੍ਰਣਾਲੀ ਵਿਚ ਸਰਕਾਰੀ ਨੀਤੀ ਘੜਨ ਦੇ ਸੰਬੰਧ ਵਿਚ ਆਪਣੀ ਗੱਲ ਕਹਿਣ ਦਾ ਹਕ ਹਾਸਲ ਹੁੰਦਾ ਹੈ, ਪਰ ਇਹ ਚੋਣਾਂ ਹੀ ਇਸ ਮਤਲਬ ਦਾ ਇਕੋ-ਇਕ ਸਾਧਨ ਨਹੀਂ ਹਨ। ਲੋਕ ਵਿਧਾਨ ਸਾਜੀ ਵਿਚ ਤਬਦੀਲੀਆਂ ਵਾਸਤੇ, ਤੇ ਇਹਨਾਂ ਵਿਰੁੱਧ ਮੁਹਿੰਮ ਚਲਾਉਣ ਲਈ ਸਭਾਵਾਂ ਵਿਚ ਸ਼ਾਮਿਲ ਹੋ ਸਕਦੇ ਹਨ, ਉਹ ਰਾਜਸੀ ਪਾਰਟੀਆਂ ਦੇ ਮੈਂਬਰ ਬਣ ਸਕਦੇ ਹਨ। ਉਹ ਨਿਜੀ ਰੂਪ ਵਿਚ ਆਪਣੇ ਪ੍ਰਤਿਨਿਧਾਂ ਨੂੰ ਲਾਬੀ ਵਿਚ ਪ੍ਰਭਾਵਿਤ ਕਰ ਸਕਦੇ ਹਨ। ਸਰਕਾਰਾਂ ਵੀ ਆਪਣੀ ਵਾਰੀ ਉਨ੍ਹਾਂ ਲੋਕਾਂ ਨਾਲ ਸਲਾਹ-ਮਸ਼ਵਰਾ ਕਰ ਸਕਦੀਆਂ ਹਨ ਜਿਨ੍ਹਾਂ ਉਤੇ ਉਨ੍ਹਾਂ ਦੀਆਂ ਨੀਤੀਆਂ ਨੇ ਅਸਰ ਪਾਇਆ ਹੁੰਦਾ

ਹੈ ਜਾਂ ਚੋਣਕਾਰਾਂ ਦੇ ਛਾਂਟਵੇਂ ਸਰਬ-ਪ੍ਰਤਿਨਿਧੀ ਅੰਸ਼ਾਂ ਨਾਲ ਸਲਾਹ ਕੀਤੀ ਜਾ ਸਕਦੀ ਹੈ। ਅਮਲ ਵਿਚ, ਕੋਈ ਟਾਵੀਆਂ ਪ੍ਰਤਿਨਿਧ ਸਰਕਾਰਾਂ ਹੀ ਲੋਕ ਰਾਏ ਦੇ ਪ੍ਰਗਟਾਉ ਤੋਂ ਮੁਕਤ ਹੁੰਦੀਆਂ ਹਨ, ਲੋਕ-ਰਾਏ ਜੋ ਮਤ-ਗਣਨਾ ਰਾਹੀਂ ਜਾਂ ਸਮਾਚਾਰ ਪੱਤਰਾਂ, ਰੇਡੀਓ ਤੇ ਟੈਲੀਵਿਯਨ ਦੁਆਰਾ ਬਾਕਾਇਦਾ ਤੌਰ 'ਤੇ ਮੁਹਈਆ ਹੁੰਦੀ ਰਹਿੰਦੀ ਹੈ। ਪਰ ਇਹ ਲੋਕ-ਪ੍ਰਭਾਵ ਦੇ ਸਾਰੇ ਸਾਧਨ ਹੀ ਆਖ਼ਰਕਾਰ ਚੋਣ-ਅਮਲ ਦੀ ਕਾਰਗਾਰਤਾ ਉਤੇ ਨਿਰਭਰ ਕਰਦੇ ਹਨ, ਸਰਕਾਰਾਂ ਕੇਵਲ ਉਦੋਂ ਹੀ ਲੋਕਾਂ ਦੀ ਗੱਲ ਸੰਜੀਦਗੀ ਨਾਲ ਸੁਣਨਗੀਆਂ ਜਦੋਂ ਇਸ ਦੀ ਅਮਲੀ ਸੰਭਾਵਨਾ ਹੋਵੇ ਕਿ ਜੇ ਉਨ੍ਹਾਂ ਨੇ ਲੋਕਾਂ ਦੀ ਨਾ ਸੁਣੀ ਤਾਂ ਉਨ੍ਹਾਂ ਨੂੰ ਸੱਤਾ ਤੋਂ ਬਾਹਰ ਕੀਤਾ ਜਾ ਸਕਦਾ ਹੈ, ਅਰਥਾਤ, ਉਨ੍ਹਾਂ ਦੇ ਹੱਥੋਂ ਤਾਕਤ ਵਾਪਸ ਲਈ ਜਾ ਸਕਦੀ ਹੈ।

## ਸਿੱਧਾ ਤੇ ਅਸਿੱਧਾ ਕੰਟਰੋਲ

ਪ੍ਰਤਿਨਿਧ ਪ੍ਰਣਾਲੀ ਵਿਚ ਲੋਕ-ਕੰਟਰੋਲ ਚੋਣਾਂ ਦੇ ਦੌਰਾਨ ਸਰਕਾਰ ਦੀ ਨੀਤੀ ਤੇ ਅਮਲੇ ਦੇ ਸੰਚਾਲਨ ਉਤੇ ਲੋਕਾਂ ਵਲੋਂ ਸਿਧੇ ਅਸਰ ਰਾਹੀਂ, ਪ੍ਰਤਿਨਿਧ ਅਸੰਬਲੀ ਜਾਂ ਪਾਰਲੀਮੈਂਟ ਦੁਆਰਾ ਸਰਕਾਰ ਉਤੇ ਨਿਰੰਤਰ ਨਿਗਰਾਨੀ ਰਖਣ ਰਾਹੀਂ ਅਤੇ ਵੰਨ-ਸੁਵੰਨੇ ਵਸੀਲਿਆਂ ਦੁਆਰਾ ਲੋਕ-ਰਾਏ ਦੇ ਸਜੀਵ ਪ੍ਰਗਟਾਉ ਰਾਹੀਂ ਹਾਸਲ ਕੀਤਾ ਜਾ ਸਕਦਾ ਹੈ, ਵਸੀਲੇ ਜਿਨ੍ਹਾਂ ਨੂੰ ਸਰਕਾਰਾਂ ਨੇ ਲੇਖੇ ਵਿਚ ਰਖਣਾ ਹੁੰਦਾ ਹੈ।

## ਰਾਜਸੀ ਬਰਾਬਰੀ

ਰਾਜਸੀ ਬਰਾਬਰੀ ਦੇ ਦੂਜੇ ਲੋਕਤੰਤਰੀ ਅਸੂਲ ਬਾਰੇ ਦੀ ਆਖਿਆ ਜਾਵੇ (ਵੇਖੋ ਸਵਾਲ 1)। ਪ੍ਰਤਿਨਿਧ ਪ੍ਰਣਾਲੀ ਵਿਚ ਘੱਟੋ-ਘੱਟ ਇਸ ਪੱਖੋਂ ਨਾ-ਬਰਾਬਰੀ ਮੌਜੂਦ ਹੁੰਦੀ ਹੈ ਕਿ ਇਹ ਵਸੋਂ ਦੀ ਇਕ ਛੋਟੀ ਜਿਹੀ ਗਿਣਤੀ ਨੂੰ ਬਾਕੀਆਂ ਵਲੋਂ ਰਾਜਸੀ ਫ਼ੈਸਲੇ ਕਰਨ ਦਾ ਅਧਿਕਾਰ ਦੇਂਦੀ ਹੈ। ਪਰ, ਇਹਨਾਂ ਹੱਦਾਂ ਦੇ ਅੰਦਰ-ਅੰਦਰ ਰਾਜਸੀ ਬਰਾਬਰੀ ਦੀ ਪ੍ਰਾਪਤੀ ਉਸੇ ਹੱਦ ਤਕ ਕੀਤੀ ਜਾ ਸਕਦੀ ਹੈ। ਜਿਸ ਤਕ ਕਿ ਸਰਕਾਰੀ ਪਦ ਵਾਸਤੇ ਖਲੋਣ, ਜਨਤਕ ਮੁੱਦਿਆਂ ਉਤੇ ਮੁਹਿੰਮ ਚਲਾਉਣ ਅਤੇ ਬਦਇੰਤਜ਼ਾਮੀ ਦੀ ਸੂਰਤ ਵਿਚ ਤਲਾਫ਼ੀ ਹਾਸਲ ਕਰਨ ਦੇ ਸਿਲਸਿਲੇ ਵਿਚ ਸਭਨਾਂ ਨਾਗਰਿਕਾਂ ਨੂੰ ਕਾਰਗਰ ਸਮਾਨ ਅਧਿਕਾਰ ਪ੍ਰਾਪਤ ਹੁੰਦਾ ਹੈ, ਅਤੇ ਇਹ ਵੀ ਕਿ ਚੋਣ-ਪ੍ਰਣਾਲੀ ਹਰ ਵਿਅਕਤੀ ਦੀ ਵੋਟ ਨੂੰ ਸਮਾਨ ਕਦਰ ਪ੍ਰਦਾਨ ਕਰਦੀ ਹੈ। ਅਮਲੀ ਰੂਪ ਵਿਚ ਬਹੁਤੇ ਪ੍ਰਤਿਨਿਧ ਲੋਕਤੰਤਰ ਇਹਨਾਂ ਕਸੌਟੀਆਂ ਉਤੇ ਪੂਰੀ ਤਰ੍ਹਾਂ ਪੂਰੇ ਨਹੀਂ ਉਤਰਦੇ, ਕਿਉਂਜੁ ਵਸੋਂ ਦੇ ਵਖ ਵਖ ਗਰੁਪਾਂ ਕੋਲ ਜੋ ਧਨ, ਵਕਤ, ਪਹੁੰਚ ਤੇ ਦੂਜੇ ਵਸੀਲੇ ਹੁੰਦੇ ਹਨ, ਉਨ੍ਹਾਂ ਵਿਚਲੇ ਵਿਵਸਿਥਤ ਫ਼ਰਕ ਰਾਜਸੀ ਬਰਾਬਰੀ ਨੂੰ ਚੋਖਾ ਨਿਰਧਾਰਿਤ ਕਰਦੇ ਹਨ। ਪ੍ਰਤਿਨਿਧ ਪ੍ਰਣਾਲੀ ਵਿਚ ਲੋਕਤੰਤਰਵਾਦੀਆਂ ਦਾ ਇਕ ਕਾਰਜ ਇਹ ਹੈ ਕਿ ਉਹ ਇਹਨਾਂ ਫ਼ਰਕਾਂ ਦੇ ਰਾਜਸੀ ਅਸਰ ਨੂੰ ਘਟਾਉਣ ਲਈ, ਅਤੇ ਹਕੂਮਤ ਉਪਰ ਲੋਕ-ਕੰਟਰੋਲ ਦੀਆਂ ਵਖ ਵਖ ਮੈਕਾਨੀਅਤਾਂ ਨੂੰ ਵਧੇਰੇ ਪ੍ਰਭਾਵਕਾਰੀ ਬਣਾਉਣ ਲਈ ਰਾਹ-ਢੰਗ ਲਭਣ।

## *5. ਲੋਕਤੰਤਰ ਵਿਚ ਰਾਜਸੀ ਪਾਰਟੀਆਂ ਕੀ ਭੂਮਿਕਾ ਅਦਾ ਕਰਦੀਆਂ ਹਨ ?*

**ਲੋਕ ਇਕ ਵੱਡੇ ਸਮਾਜ ਵਿਚ ਵਿਅਕਤੀਆਂ ਵਲੋਂ ਬਹੁਤ ਹੀ ਘੱਟ ਜਨਤਕ ਅਸਰ ਪਾ ਸਕਦੇ ਹਨ, ਪਰ ਹੋਰਨਾਂ ਨਾਲ ਮਿਲ ਕੇ ਲੋੜੀਂਦਾ ਅਸਰ ਪਾਇਆ ਜਾ ਸਕਦਾ ਹੈ। ਰਾਜਸੀ ਪਾਰਟੀਆਂ ਉਨ੍ਹਾਂ ਲੋਕਾਂ ਨੂੰ, ਜਿਨ੍ਹਾਂ ਦੇ ਇਕੋ-ਜਿਹੇ ਵਿਚਾਰ ਤੇ ਹਿਤ ਹੁੰਦੇ ਹਨ, ਰਾਜਸੀ ਪਦ ਅਤੇ ਪ੍ਰਭਾਵ ਲਈ ਇਕੱਠਾ ਕਰਦੀਆਂ ਹਨ। ਉਹ ਕਈ ਵੰਨ-ਸੁਵੰਨੇ ਕਾਰਜ ਕਰਦੀਆਂ ਹਨ।**

**ਚੋਣਕਾਰਾਂ ਲਈ ਚੋਣ ਦੇ ਅਮਲ ਨੂੰ ਸਰਲ ਬਣਾਉਣ ਵਾਸਤੇ ਉਹ ਵਿਸਤ੍ਰਿਤ ਨੀਤੀ ਪੁਜੀਸ਼ਨਾਂ ਤੇ ਪ੍ਰੋਗਰਾਮ ਸਾਹਮਣੇ ਰਖਦੀਆਂ ਹਨ ਜਿਨ੍ਹਾਂ 'ਚੋਂ ਉਨ੍ਹਾਂ ਨੇ ਚੁਣਨਾ ਹੁੰਦਾ ਹੈ। ਸਰਕਾਰਾ ਲਈ ਉਹ ਰਾਜਸੀ ਸਮਰਥਕਾਂ ਦੀ ਮੁਨਾਸਬ ਤੌਰ 'ਤੇ ਪੱਕੀ ਗਿਣਤੀ ਅਨੁਆਈਆ ਵਜੋਂ ਮੁਹਈਆ ਕਰਦੀ ਹੈ ਜਿਸ ਦਾ ਸਦਕਾ ਉਹ ਚੁਣੀਆ ਜਾਣ ਤੋਂ ਮਗਰੋਂ ਆਪਣੇ ਪ੍ਰੋਗਰਾਮ ਲਾਗੂ ਕਰ ਸਕਦੀਆਂ ਹਨ। ਰਾਜਸੀ ਤੌਰ 'ਤੇ ਵਧੇਰੇ ਪ੍ਰਤਿਬੱਧਾਂ ਲਈ ਸਰਬਜਨਕ ਮਾਮਲਿਆਂ ਵਿਚ ਸ਼ਾਮਲ ਹੋਣ ਦਾ ਮੌਕਾ, ਰਾਜਸੀ ਸਿੱਖਿਆ ਦਾ ਸਾਧਨ ਅਤੇ ਸਰਕਾਰੀ ਨੀਤੀ ਉਤੇ ਅਸਰ ਪਾਉਣ ਲਈ ਮਾਧਿਅਮ ਮੁਹਈਆ ਕਰਦੀਆਂ ਹਨ।**

### ਇਮਾਨਦਾਰ ਮੁਕਾਬਲਾ

ਸੁਤੰਤਰ ਤੇ ਨਿਆਂਕਾਰੀ ਚੋਣ-ਪ੍ਰਣਾਲੀ ਵਿਚ, ਰਾਜਸੀ ਪਾਰਟੀਆਂ ਦੀ ਸਫਲਤਾ ਦਾ ਨਿਰਭਰ ਚੋਣ-ਸਮਰਥਾ ਦੀ ਉਸ ਮਾਤਰਾ ਉਤੇ ਹੁੰਦਾ ਹੈ ਜੋ ਉਹ ਹਾਸਲ ਕਰ ਸਕਦੀਆ ਤੇ ਕਾਇਮ ਰਖ ਸਕਦੀਆ ਹਨ। ਇਸਦੇ ਇਹ ਅਰਥ ਹਨ ਕਿ ਆਪਣੇ ਪ੍ਰੋਗਰਾਮ ਉਲੀਕਣ ਅਤੇ ਪਦਵੀ ਲਈ ਉਮੀਦਵਾਰ ਚੁਣਨ ਲੱਗਿਆ ਉਹਨਾ ਨੇ ਲੋਕ-ਰਾਏ ਨਾਲ ਛੋਹ ਵਿਚ ਰਹਿਣਾ ਹੁੰਦਾ ਹੈ। ਜੇ ਉਹ ਅਜਿਹਾ ਨਹੀਂ ਕਰਦੀਆਂ, ਤਾ ਉਹ ਦੂਜੀਆ ਪਾਰਟੀਆ ਤੋ ਹਾਰ ਜਾਣਗੀਆਂ ਜਾ ਖ਼ਿਲਾਅ ਨੂੰ ਭਰਨ ਲਈ ਨਵੀਆ ਪਾਰਟੀਆਂ ਦੇ ਜਨਮ ਦਾ ਕਾਰਨ ਬਣਨਗੀਆ। ਇਸ ਤਰ੍ਹਾਂ ਰਾਜਸੀ ਪਾਰਟੀਆ ਇਕ ਅਜੇਹੀ ਮੂਲ ਮੇਕਾਨੀਅਤ ਹਨ ਜਿਸ ਰਾਹੀ ਲੋਕ-ਫ਼ਿਕਰਮੰਦੀਆਂ ਹਕੂਮਤ ਵਿਚ ਪ੍ਰਭਾਵਸ਼ਾਲੀ ਬਣਾਈਆ ਜਾਂਦੀਆਂ ਹਨ। ਪਰ ਉਹ ਇਹ ਰੋਲ ਉਸ ਹਦ ਤਕ ਹੀ ਅਦਾ ਕਰ ਸਕਣਗੀਆਂ ਜਿਸ ਤਕ ਉਹਨਾਂ ਵਿਚਕਾਰ ਚੋਣ-ਮੁਕਾਬਲਾ 'ਖੇਡ-ਮੈਦਾਨ' ਵਿਚ ਸਿਰੇ ਚੜ੍ਹਦਾ ਹੈ, ਅਤੇ ਕੁਝ ਪਾਰਟੀਆ ਦੀ ਰਸਾਈ ਸਰਕਾਰ ਦੇ ਵਸੀਲਿਆਂ ਤਕ ਜਾਂ ਚੋਣਕਾਰਾਂ ਨਾਲ ਸੰਚਾਰ ਕਾਇਮ ਕਰਨ ਦੇ ਸਾਧਨਾਂ ਤਕ ਨਹੀਂ ਹੁੰਦੀ, ਰਸਾਈ ਜੋ ਦੂਜੀਆਂ ਪਾਰਟੀਆਂ ਨੂੰ ਮੁਹਈਆ ਨਹੀਂ ਕੀਤੀ ਜਾਂਦੀ। ਖਾਸ ਕਰਕੇ ਇਹ ਜ਼ਰੂਰੀ ਹੈ ਕਿ ਹਾਕਮ ਪਾਰਟੀਆਂ ਆਪਣੀ ਹਕੂਮਤ ਅਤੇ ਪਾਰਟੀ ਦੀਆਂ ਗਤੀਵਿਧੀਆ ਵਿਚਕਾਰ ਸਪਸ਼ਟ ਨਿਖੇੜਾ ਰਖਣ ਅਤੇ ਨਿਖੇੜਾ ਹਰ ਪਾਰਟੀ ਨਾਲ ਸੰਬੰਧਿਤ ਸੰਗਠਨਾ ਵਿਚਕਾਰ ਵੀ ਕਾਇਮ ਰਹੇ।

## ਸਮਾਜਕ ਵੰਡ

ਜੇ ਰਾਜਸੀ ਪਾਰਟੀਆਂ ਵਿਚਕਾਰ ਖੁਲ੍ਹਾ ਚੋਣ-ਮੁਕਾਬਲਾ ਪ੍ਰਤਿਨਿਧ ਲੋਕਤੰਤਰਾਂ ਦਾ ਲਾਜ਼ਮੀ ਲੱਛਣ ਹੈ, ਤਾਂ ਇਹ ਉਨ੍ਹਾਂ ਵਾਸਤੇ ਇਕ ਕਮਜ਼ੋਰੀ ਵੀ ਹੈ। ਹਕੂਮਤੀ ਪਦ ਲਈ ਖੁਲ੍ਹਾ ਮੁਕਾਬਲਾ ਸਮਾਜਕ ਤੌਰ 'ਤੇ ਅਤੇ ਰਾਜਸੀ ਤੌਰ 'ਤੇ ਵੰਡੀ ਪਾਉਣ ਵਾਲਾ ਵੀ ਹੈ, ਅਤੇ ਮੁਕਾਬਲੇ ਵਿਚ ਸ਼ਾਮਿਲ ਪਾਰਟੀਆਂ ਨੇ ਬਹੁਤ ਕੁਝ ਦਾਅ ਉਤੇ ਲਾਇਆ ਹੁੰਦਾ ਹੈ। ਇਸ ਲਈ ਲੋਕਤੰਤਰ ਦੇ ਦਬਾਉ ਦੀ ਇਕ ਸ਼ਰਤ ਇਹ ਹੈ ਕਿ ਹਾਰਨ ਵਾਲੀਆਂ ਪਾਰਟੀਆਂ ਤੇ ਉਨ੍ਹਾਂ ਦੇ ਸਮਰਥਕਾਂ ਨੂੰ ਪਦ ਤੋਂ ਬਾਹਰ ਰਹਿਣ ਲਈ ਅਜੇਹੀ ਕੀਮਤ ਨਹੀਂ ਤਾਰਨੀ ਪੈਂਦੀ ਜੋ ਅਸਹਿਣਯੋਗ ਹੋਵੇ। ਉਨ੍ਹਾਂ ਨੂੰ ਖ਼ਾਸ ਕਰਕੇ ਇਹ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਉਹ ਇਕ ਹੋਰ ਚੋਣ-ਮੁਕਾਬਲਾ ਵਧੇਰੇ ਸਫਲਤਾ-ਪੂਰਵਕ ਕਰਨ ਦੇ ਸਮਰਥ ਹਨ, ਅਤੇ ਉਹ ਜਥੇਬੰਦ ਹੋਣ, ਮੁਹਿੰਮ ਚਲਾਉਣ ਅਤੇ ਸਰਕਾਰ ਦੀ ਪੜਚੋਲ ਕਰਨ ਦੇ ਉਨ੍ਹਾਂ ਦੇ ਅਧਿਕਾਰ ਉਨ੍ਹਾਂ ਦੀ ਹਾਰ ਦੇ ਬਾਵਜੂਦ ਜਿਵੇ ਦੇ ਤਿਵੇਂ ਕਾਇਮ ਰਹਿਣਗੇ।

## *6. ਮੀਡੀਆ ਲੋਕਤੰਤਰ ਲਈ ਅਹਿਮ ਕਿਉਂ ਹੈ ?*

ਹਰ ਕਿਸਮ ਦੀ ਰਾਜਸੀ ਪ੍ਰਣਾਲੀ ਵਿਚ, ਸਾਰੀਆਂ ਹਕੂਮਤਾਂ ਆਪਣੀਆਂ ਨੀਤੀਆਂ ਲਈ ਵਸੋਂ ਦਾ ਸਮਰਥਨ ਜਾਂ ਰਜ਼ਾਮੰਦੀ ਹਾਸਲ ਕਰਨ ਦਾ ਜਤਨ ਕਰਦੀਆਂ ਹਨ। ਅਤੇ ਵਸੋਂ ਦੇ ਵਿਸ਼ਾਲ ਹਿਸੇ ਤਕ ਸੰਚਾਰ ਦੇ ਸਮੂਹ-ਰੂਪੀ ਸਾਧਨਾਂ — ਪ੍ਰੈੱਸ, ਰੇਡੀਓ ਤੇ ਟੈਲੀਵਿਯਨ — ਰਾਹੀਂ ਹੀ ਪਹੁੰਚਿਆ ਜਾ ਸਕਦਾ ਹੈ। ਇਹ ਮੀਡਿਆ ਸਮਕਾਲੀ ਸਮਾਜਾਂ ਵਿਚ ਕੇਂਦਰੀ ਰਾਜਸੀ ਰੋਲ ਅਦਾ ਕਰਦੇ ਹਨ। ਪਰ, ਲੋਕਤੰਤਰ ਵਿਚ ਮੀਡੀਆ ਦਾ ਕੰਮ ਹਕੂਮਤੀ ਪ੍ਰਾਪਾਗੰਡੇ ਲਈ ਵਸੀਲਾ ਮੁਹਈਆ ਕਰਨ ਤਕ ਹੀ ਸੀਮਿਤ ਨਹੀਂ, ਸਗੋਂ ਇਹਦੇ ਹੋਰ ਕਈ ਕਾਰਜ ਵੀ ਹਨ। ਉਹ ਕਾਰਜ ਹਨ : ਹਕੂਮਤ ਦੀ ਜਾਂਚ-ਪੜਤਾਲ ਕਰਨਾ, ਜਨਤਾ ਨੂੰ ਸੂਚਿਤ ਕਰਨਾ, ਰਾਜਸੀ ਬਹਿਸ ਲਈ ਫੋਰਮ ਮੁਹਈਆ ਕਰਨਾ ਅਤੇ ਲੋਕ-ਰਾਏ ਲਈ, ਅਤੇ ਹਕੂਮਤ ਉਤੇ ਦਬਾਉ ਪਾਉਣ ਲਈ ਇਕ ਸਾਧਨ ਵਜੋਂ ਅਮਲ ਕਰਨਾ।

## ਲੋਕਤੰਤਰ ਦੇ 'ਰਖਵਾਲੇ' : ਪੱਤਰਕਾਰ

ਹਰ ਹਕੂਮਤ ਵਲੋਂ ਰਾਜ਼ਦਾਰੀ ਲਈ ਤਰਜੀਹ ਨਾਲ ਭਿੜਨ ਵਾਸਤੇ ਅਤੇ ਸਰਕਾਰ ਦੀ ਲੋਕ-ਸੰਪਰਕ ਮਸ਼ੀਨ ਦੇ ਨਿਪਟ ਵਜ਼ਨ ਨੂੰ ਸਾਵਾਂ ਕਰਨ ਲਈ ਮੀਡੀਆ ਦੇ ਪੜਤਾਲੀਆ ਤੇ ਸੂਚਨਾਤਮਕ ਕੰਮ ਜ਼ਰੂਰੀ ਹਨ। ਹਕੂਮਤ ਇਸੇ ਸੂਰਤ ਵਿਚ ਪਬਲਿਕ ਸਾਹਮਣੇ ਜਵਾਬਦੇਹ ਹੋ ਸਕਦੀ ਹੈ ਜੇ ਲੋਕਾਂ ਨੂੰ ਇਲਮ ਹੋਵੇ ਕਿ ਉਹ ਕੀ ਕਰ ਰਹੀ ਹੈ। ਅਤੇ ਜੇਕਰ ਸਰਕਾਰੀ ਨੀਤੀਆਂ ਦੇ ਸੰਬੰਧ ਵਿਚ ਸਰਕਾਰੀ ਦਾਹਵਿਆਂ ਦੀ ਅਜ਼ਮਾਇਸ਼ ਦਾ ਕੋਈ ਸੁਤੰਤਰ ਵਸੀਲਾ ਲੋਕਾਂ ਦੇ ਹੱਥਾਂ ਵਿਚ ਹੈ। ਠੀਕ, ਮੀਡੀਆ ਨੂੰ ਪ੍ਰਾਈਵੇਸੀ (ਲੁਕਾ) ਦੀਆਂ ਸੀਮਾਵਾਂ ਨੂੰ ਉਲੰਘਣਾ ਨਹੀਂ ਚਾਹੀਦਾ, ਸੂਚਨਾ

ਦੇਣਾ ਅਤੇ ਜਨਤਕ ਹਿਤ ਦੇ ਸੰਕਲਪ ਨੂੰ ਲੋਕਾਂ ਤਕ ਪੁਚਾਣਾ ਮੀਡੀਆ ਦਾ ਕਾਰਜ ਹੈ, ਅਤੇ ਇਹਨਾਂ ਨੂੰ ਹਾਸਲ ਕਰਨਾ ਜਨਤਾ ਦਾ ਅਧਿਕਾਰ ਹੈ। ਵਰਨਾ, ਮੀਡੀਆ 'ਸਰਬਜਨਕ ਰਖਵਾਲ' ਦਾ ਆਪਣਾ ਸਜੀਵ ਰੋਲ ਅਦਾ ਨਹੀਂ ਕਰ ਸਕਣ ਲੱਗਾ।

## ਸਰਬਜਨਕ ਚਰਚਾ

ਸੁਤੰਤਰ ਸੂਚਨਾ ਪੁਚਾਉਣ ਦੇ ਕੰਮ ਤੋਂ ਇਲਾਵਾ, ਮੀਡੀਆ ਸਰਬਜਨਕ ਚਰਚਾ ਲਈ ਫੋਰਮ ਵੀ ਮੁਹਈਆ ਕਰਦਾ ਹੈ, ਜਿਸ ਦੁਆਰਾ ਮੰਤਰੀ ਤੇ ਦੂਜੇ ਸਰਕਾਰੀ ਕਰਮਚਾਰੀ ਨੂੰ ਉਨ੍ਹਾਂ ਢੰਗ-ਤਰੀਕਿਆਂ ਵਿਚ ਪੁੱਛ-ਗਿੱਛ ਕੀਤੀ ਜਾ ਸਕਦੀ ਹੈ ਜਿਨ੍ਹਾਂ ਤਕ ਆਮ ਲੋਕਾਂ ਦੀ ਰਸਾਈ ਹੁੰਦੀ ਹੈ ਅਤੇ ਜਿਨ੍ਹਾਂ ਵਿਚ ਸਾਧਾਰਨ ਨਾਗਰਿਕ ਆਪਣਾ ਹਿੱਸਾ ਪਾ ਸਕਦੇ ਹਨ। ਅਜਿਹਾ ਕਰਦਿਆਂ ਉਹ ਹਕੂਮਤ ਨੂੰ ਲੋਕ-ਰਾਏ ਦੇ ਪ੍ਰਗਟਾਉ ਲਈ ਇਕ ਵਾਹਨ ਵੀ ਮੁਹਈਆ ਕਰਦੇ ਹਨ। ਇਹਨਾਂ ਸਭਨਾਂ ਪੱਖਾਂ ਤੋਂ ਮੀਡੀਆ ਸਮੁੱਚੀ ਵਸੋਂ ਨੂੰ ਗਤੀਸ਼ੀਲ ਕਰ ਕੇ ਪਾਰਲੀਮੈਂਟ ਦੇ ਪੜਤਾਲੀਆ ਤੇ ਗਿਣੇ-ਮਿਥੇ ਕੰਮਾਂ ਦੀ ਪੂਰਤੀ ਕਰਨ ਤੇ ਇਹਨਾ ਨੂੰ ਪੱਕਾ ਕਰਨ ਦਾ ਕਾਰਜ ਕਰਦਾ ਹੈ।

## ਮੀਡੀਆ ਦੀ ਸੁਤੰਤਰਤਾ

ਪਰ, ਮੀਡੀਆ ਇਹਨਾਂ ਕੁੰਜੀਵਤ ਲੋਕਤੰਤਰੀ ਕਾਰਜਾਂ ਨੂੰ ਇਸੇ ਸੂਰਤ ਵਿਚ ਕਰ ਸਕਦਾ ਹੈ ਜੇ ਉਹ ਯੋਗ ਤੌਰ ਤੇ ਸੁਆਧੀਨ ਹੈ, ਅਤੇ ਉਹਦੇ ਉਤੇ ਖ਼ੁਦ ਹਕੂਮਤ ਦਾ ਜਾਂ ਸ਼ਕਤੀਸ਼ਾਲੀ ਪ੍ਰਾਈਵੇਟ (ਨਿਜੀ) ਹਿਤਾਂ ਦਾ ਗਲਬਾ ਨਹੀਂ। ਹਕੂਮਤ ਦੇ ਗਲਬੇ ਨੂੰ ਇਸ ਤਰ੍ਹਾ ਸੀਮਿਤ ਕੀਤਾ ਜਾ ਸਕਦਾ ਹੈ ਕਿ ਸਰਕਾਰੀ ਵਿਤੀ ਮਦਦ ਨਾਲ ਚੱਲ ਰਹੇ ਮੀਡੀਆ ਨੂੰ ਸੁਤੰਤਰ ਕਮਿਸ਼ਨ ਦੇ ਸਾਹਮਣੇ ਜਾਂ ਨਾਗਰਿਕਾਂ ਦੇ ਗਰੁਪਾਂ ਦੇ ਪ੍ਰਤੀਨਿਧਾਂ ਦੇ ਸਾਹਮਣੇ ਜਵਾਬਦੇਹ ਬਣਾਇਆ ਜਾਵੇ, ਅਤੇ ਇਹਦੇ ਨਾਲ ਹੀ ਨਿਜੀ ਵਿਤ ਦੇ ਆਸਰੇ ਚਲਣ ਵਾਲੇ ਮੀਡੀਆ ਨੂੰ ਮੁਕਾਬਲੇ ਦੀ ਆਗਿਆ ਦਿਤੀ ਜਾਵੇ। ਸ਼ਕਤੀਸ਼ਾਲੀ ਨਿਜੀ ਹਿਤਾਂ ਦੇ ਗਲਬੇ ਨੂੰ ਮੀਡੀਆ ਦੀ ਮਾਲਕੀ ਦੇ ਕੇਂਦਰੀਕਰਣ ਨੂੰ ਸੀਮਿਤ ਕਰਕੇ ਤੇ ਨਿਯਮਬਧਤਾ ਦੀਆ ਦੂਜੀਆਂ ਸ਼ਕਲਾਂ ਨਾਲ ਰੋਕਿਆ ਜਾ ਸਕਦਾ ਹੈ। ਪਰ ਇਨ੍ਹਾਂ ਗੱਲਾਂ ਵਿਚੋਂ ਕੋਈ ਵੀ, ਖ਼ੁਦ ਆਪਣੇ ਆਪ, ਇਸਦੀ ਜ਼ਾਮਨੀ ਦੇ ਸਕਦੀ ਹੈ ਕਿ ਮੀਡੀਆ ਆਪਣੇ ਲੋਕਤੰਤਰੀ ਰੋਲ ਨੂੰ ਬਿਨਾਂ ਕਿਸੇ ਪਖਪਾਤ ਦੇ ਅਤੇ ਪ੍ਰਭਾਵਸ਼ਾਲੀ ਤਰ੍ਹਾਂ ਅਦਾ ਕਰੇਗਾ। ਅੰਤਿਮ ਤੌਰ 'ਤੇ ਇਹਦਾ ਨਿਰਭਰ ਪਤਰਕਾਰਾਂ, ਸੰਪਾਦਕਾਂ ਤੇ ਪ੍ਰੋਡਿਊਸਰਾਂ ਦੀ ਸੁਆਧੀਨਤਾ ਅਤੇ ਪੇਸ਼ਾਵਰੀ ਉਤੇ ਅਤੇ ਮੀਡੀਆ ਵਲੋਂ ਲੋਕਤੰਤਰੀ ਅਮਲ ਨੂੰ ਸਜੀਵ ਦੇਣ ਸੰਬੰਧੀ ਜਨਤਾ ਦੀ ਵਿਸ਼ਾਲ ਸਵੀਕਾਰਤਾ ਉਤੇ ਹੈ।




ਸਰਕਾਰ ਦੇ ਗੋਪਨੀਅਤਾ ਵਰਤਣ ਦੇ ਯਤਨਾ ਦਾ ਪ੍ਰਤਿਰੋਧ ਕਰਨ ਦੇ ਲਈ ਸੰਚਾਰ ਮਾਧਿਅਮਾ ਦੀ ਖੋਜਪਰਕ ਭੂਮਿਕਾ ਆਵੱਸ਼ਕ ਹੈ।

## *7. ਪ੍ਰਤਿਨਿਧ ਲੋਕਤੰਤਰਾਂ ਨੂੰ ਲਿਬਰਲ ਲੋਕਤੰਤਰ ਕਿਉਂ ਸੱਦਿਆ ਜਾਂਦਾ ਹੈ?*

ਪਹਿਲਾ ਤਾਂ ਇਹਦਾ ਇਤਿਹਾਸਕ ਕਾਰਨ ਹੈ। ਬਹੁਤ ਪੱਛਮੀ ਰਾਜ ਲੋਕਤੰਤਰ ਬਣਨ ਤੋਂ ਪਹਿਲਾਂ ਹੀ ਲਿਬਰਲ (ਉਦਾਰਵਾਦੀ) ਬਣ ਗਏ ਸਨ। ਇਸਦਾ ਮਤਲਬ ਹੈ, ਉਨ੍ਹਾਂ ਵਲੋਂ ਸਰਬਜਨਕ ਵੋਟ-ਅਧਿਕਾਰ ਦਿਤੇ ਜਾਣ ਜਾਂ ਵਿਕਸਤ ਜਨਤਕ ਰਾਜਸੀ ਪਾਰਟੀਆ ਦੇ ਪ੍ਰਗਟ ਹੋਣ ਤੋਂ ਪਹਿਲਾਂ ਹੀ ਇਨ੍ਹਾਂ ਰਾਜਾਂ ਨੇ ਲਿਬਰਲ ਸੰਵਿਧਾਨਿਕ ਵਿਵਸਥਾ ਹਾਸਲ ਕਰ ਲਈ ਸੀ। ਇਸ ਵਿਵਸਥਾ ਦੇ ਅੱਤ ਅਹਿਮ ਲੱਛਣ ਇਹ ਸਨ : ਚੁਣੀ ਹੋਈ ਪਾਰਲੀਮੈਂਟ ਵਲੋਂ ਪਰਵਾਨ ਕੀਤੇ ਗਏ ਕਾਨੂੰਨਾਂ ਅੱਗੇ ਹਕੂਮਤ ਜਾਂ ਕਾਰਜਕਾਰਨੀ ਦੀ ਅਧੀਨਗੀ (ਕਾਨੂੰਨ ਦਾ ਰਾਜ), ਮੁਨਾਸਬ ਕਾਨੂੰਨੀ ਅਮਲ ਤੇ ਸੰਬੰਧ ਵਿਚ, ਅਤੇ ਤਕਰੀਰ, ਇਕੱਠੇ ਹੋਣ ਤੇ ਗਤੀਸ਼ੀਲਤਾ ਦੀਆਂ ਆਜ਼ਾਦੀਆਂ ਦੇ ਸੰਬੰਧ ਵਿਚ ਵਿਅਕਤੀ ਦੇ ਜ਼ਾਮਨੀ-ਸੁਦਾ ਅਧਿਕਾਰ, ਪਾਰਲੀਮੈਂਟ ਅਤੇ ਕਾਰਜਕਾਰਨੀ ਦੋਹਾਂ ਤੋ ਕਾਫ਼ੀ ਸੁਆਧੀਨ ਜੁਡੀਸਰੀ (ਨਿਆਂ-ਵਿਵਸਥਾ) ਤਾਂ ਜੁ ਉਹ ਕਾਨੂੰਨ ਦੀ ਅਤੇ ਵਿਅਕਤੀ ਦੇ ਇਹਨਾਂ ਅਧਿਕਾਰਾਂ ਦੇ ਗਾਰਡੀਅਨਾਂ (ਰਖਵਾਲ) ਵਜੋਂ ਕਾਰਜ ਕਰ ਸਕੇ। ਇਤਿਹਾਸਕ ਤੌਰ 'ਤੇ, ਉਹ ਲੋਕਤੰਤਰ ਬੜੇ ਗੈਰ-ਮਹਿਫ਼ੂਜ਼ ਸਾਬਤ ਹੋਏ ਜਿਨ੍ਹਾਂ ਵਿਚ ਇਹਨਾ ਉਦਾਰਵਾਦੀ ਸੰਵਿਧਾਨਿਕ ਲੱਛਣਾਂ ਦੇ ਪਕੇਜ ਤੋਂ ਪਹਿਲਾ ਹੀ ਵੋਟ-ਅਧਿਕਾਰ ਦੇ ਦਿਤਾ ਗਿਆ ਅਤੇ ਜਨਤਕ ਰਾਜਸੀ ਪਾਰਟੀਆਂ ਵਿਕਸਤ ਹੋ ਗਈਆ।

## ਕਾਨੂੰਨ ਦਾ ਰਾਜ

ਹੁਣ ਅਸੀ ਦੂਜੇ, ਅਮਲੀ ਕਾਰਨ ਵੱਲ ਆਉਂਦੇ ਹਾਂ ਕਿ ਉਦਾਰਵਾਦੀ ਸੰਵਿਧਾਨਕਾਰੀ ਅਤੇ ਲੋਕਤੰਤਰ ਇਕ ਦੂਜੇ ਨਾਲ ਜੁੜੇ ਹੋਏ ਕਿਉ ਹਨ। ਆਧੁਨਿਕ ਰਾਜ ਵਿਚ ਹਕੂਮਤ ਨੂੰ ਬੇਓੜਕ ਅਖ਼ਤਿਆਰ ਹਾਸਲ ਹੁੰਦੇ ਹਨ। ਇਸਦੀ ਲੋਕ-ਪ੍ਰਿਅਤਾ ਭਾਵੇਂ ਕੇਡੀ ਹੀ ਹੋਵੇ, ਜੇ ਇਹ ਹੋਰਨਾਂ ਸਭਨਾਂ ਵਾਂਗੂੰ ਕਾਨੂੰਨ ਦੇ ਅਧੀਨ ਨਹੀ ਰਖੀ ਜਾਂਦੀ, ਤੇ ਜੇ ਇਹਨੂੰ ਸਥਾਪਤ ਜ਼ਾਬਤਿਆਂ ਅਨੁਸਾਰ ਪਾਰਲੀਮੈਂਟ ਤੋ ਵਿਧਾਨਕਾਰੀ ਲਈ ਪਰਵਾਨਗੀ ਹਾਸਲ ਕਰਨ ਦੀ ਲੋੜ ਨਹੀ, ਜਾ ਜੇ ਇਹ ਨਾਗਰਿਕਾਂ ਦੀਆਂ ਆਜ਼ਾਦੀਆਂ ਦਾ ਸਤਿਕਾਰ ਨਹੀਂ ਕਰਦੀ, ਉਂਜ ਭਾਵੇਂ ਇਨ੍ਹਾਂ ਦੀ ਪਾਲਨਾ ਕਈ ਮੌਕਿਆਂ ਉਤੇ ਕੇਡੀ ਹੀ ਬਦਨਾਮ ਕਿਉ ਨਾ ਹੋਵੇ, ਤਦ ਲੋਕ ਬੜੀ ਜਲਦੀ ਇਹਨੂੰ ਕੰਟਰੋਲ ਕਰਨ ਦੀ ਆਪਣੀ ਸਮਰਥਾ ਗੁਆ ਬਹਿਣਗੇ। ਲੋਕਤੰਤਰ ਅਜਿਹੀ ਪ੍ਰਣਾਲੀ ਨਹੀਂ ਜਿਹੜੀ ਲੋਕਾਂ ਨੂੰ ਕਿਸੇ ਵੀ ਸੰਬੰਧਿਤ ਘੜੀ ਜਾਂ ਘੱਟ ਤੋਂ ਘੱਟ ਸੰਭਵ ਵਕਤ ਵਿਚ ਜੋ ਉਹ ਚਾਹੁੰਦੇ ਹਨ, ਦੇ ਦੇਂਦੀ ਹੈ, ਸਗੋਂ ਇਕ ਅਜੇਹੀ ਪ੍ਰਣਾਲੀ ਹੈ ਜਿਹੜੀ ਚਾਲੂ ਆਧਾਰ ਉਤੇ ਆਪਣੀ ਹਕੂਮਤ ਉਤੇ ਉਨ੍ਹਾਂ ਦੇ ਅਸਰ ਤੇ ਕੰਟਰੋਲ ਲਈ ਹਾਲਤਾਂ ਯਕੀਨੀ ਬਣਾਉਂਦੀ ਹੈ। ਅਤੇ ਇਹਨਾਂ ਹਾਲਤਾ ਵਿਚ ਉਦਾਰਵਾਦੀ ਸੰਵਿਧਾਨਕਾਰੀ ਦੇ ਉਹ ਮੂਲ ਤੱਤ ਸ਼ਾਮਿਲ ਹਨ ਜੋ ਪਹਿਲਾਂ ਹੀ ਦੱਸੇ ਜਾ ਚੁਕੇ ਹਨ, ਤੇ ਇਹ ਹਨ ਕਾਨੂੰਨ ਦਾ ਰਾਜ, ਕਾਰਜਕਾਰਨੀ, ਵਿਧਾਨ ਸਭਾ ਅਤੇ ਜੁਡੀਸਰੀ

ਵਿਚਕਾਰ ਅਖ਼ਤਿਆਰਾਂ ਦਾ ਨਿਖੇੜ, ਅਤੇ ਵਿਅਕਤੀਆਂ ਦੇ ਅਧਿਕਾਰਾਂ ਤੇ ਆਜ਼ਾਦੀਆਂ ਦੀ ਜ਼ਾਮਨੀ।

## ਸੰਵਿਧਾਨਵਾਦ ਤੇ ਲੋਕਤੰਤਰ

ਜਿਵੇਂ ਕਿ 'ਸੰਵਿਧਾਨਵਾਦ' ਦੇ ਅਰਥ ਹਨ, ਇਨ੍ਹਾਂ ਲੱਛਣਾਂ ਦੀ, ਲੋਕਤੰਤਰ ਦੇ ਦੂਜੇ ਸਭਨਾਂ ਅੰਗਭੂਤ ਤੱਤਾਂ ਨਾਲ ਮਿਲ ਕੇ, ਲਿਖਤੀ ਸੰਵਿਧਾਨ ਵਿਚ ਸਭ ਤੋਂ ਚੰਗੀ ਤਰ੍ਹਾਂ ਰੱਖਿਆ ਹੁੰਦੀ ਹੈ, ਜਿਸ ਵਿਚ ਨਾਗਰਿਕਾ ਦੇ ਅਧਿਕਾਰ ਤੇ ਫ਼ਰਜ਼ ਤੇ ਇਹਦੇ ਨਾਲ ਹੀ ਰਾਜ ਦੇ ਵਖ ਵਖ ਅੰਗਾਂ ਦੇ ਅਧਿਕਾਰ ਤੇ ਕਰਤੱਵ, ਸਪਸ਼ਟ ਰੂਪ ਵਿਚ ਨਿਰਧਾਰਿਤ ਕੀਤੇ ਗਏ ਹੁੰਦੇ ਹਨ ਤੇ ਇਹਨਾਂ ਦਾ ਇਲਮ ਆਮ ਲੋਕਾਂ ਨੂੰ ਹੁੰਦਾ ਹੈ। ਸੰਵਿਧਾਨ ਦੀ ਵਿਸੇਸ ਪੁਜੀਸ਼ਨ ਉਦੋਂ ਮੰਨੀ ਜਾਂਦੀ ਹੈ ਜਦੋਂ ਸਰਕਾਰੀ ਕਰਮਚਾਰੀ ਪਾਰਟੀ ਜਾਂ ਇਲਾਕਾਈ ਹਿਤ ਤੋਂ ਉਪਰ ਉਠ ਕੇ ਇਸਦੀ ਵਫ਼ਾਦਾਰੀ ਦੀ ਸਹੁੰ ਚੁਕਦੇ ਹਨ ਅਤੇ ਉਦੋਂ ਵੀ ਇਹਨੂੰ ਤਬਦੀਲ ਕਰਨ ਲਈ ਨਿਸਚਿਤ ਬਹੁਗਿਣਤੀਆਂ ਜਾਂ ਲੋਕ-ਮਤ (ਰਿਫਰੈਂਡਮ) ਵਰਗੇ ਵਿਸ਼ੇਸ਼ ਕਦਮਾਂ ਦੀ ਲੋੜ ਹੁੰਦੀ ਹੈ। ਫਿਰ ਵੀ ਅਮਲੀ ਰੂਪ ਵਿਚ ਲਿਖਤੀ ਸੰਵਿਧਾਨ ਉਸ ਹਦ ਤਕ ਹੀ ਯਕੀਨੀ ਹੁੰਦਾ ਹੈ ਜਿਸ ਤਕ ਸੁਆਧੀਨ ਜੁਡੀਸ਼ਰੀ ਇਹਨੂੰ ਲਾਗੂ ਕਰਵਾਉਣ ਦਾ ਅਖਤਿਆਰ ਅਤੇ ਦ੍ਰਿੜ੍ਹ ਇਰਾਦਾ ਰਖਦੀ ਹੈ ਅਤੇ ਆਮ ਲੋਕ ਇਹਦੀ ਰੱਖਿਆ ਲਈ ਸਾਵਧਾਨ ਰਹਿੰਦੇ ਹਨ।

## *8. ਕੀ ਲਿਬਰਲ ਲੋਕਤੰਤਰ ਹੀ ਲੋਕਤੰਤਰ ਦੀ ਇਕੋ-ਇਕ ਸੰਭਵ ਸ਼ਕਲ ਹੈ?*

ਵੀਹਵੀਂ ਸਦੀ ਨੇ ਵੇਖਿਆ ਹੈ, ਲਿਬਰਲ ਵਰਾਸਤ ਤੋਂ ਬਗੈਰ ਹੀ ਰਾਜ ਦੇ ਪਧਰ ਉਤੇ ਲੋਕਤੰਤਰ ਨੂੰ ਉਸਾਰਨ ਦੇ ਕਈ ਜਤਨ ਹੋਏ ਹਨ, ਆਮ ਤੌਰ ਉਤੇ ਇਕੋ-ਇਕ-ਪਾਰਟੀ ਵਾਲੇ ਸ਼ਾਸ਼ਨਾ ਵਿਚ। ਸਭ ਤੋਂ ਵਿਸਤ੍ਰਿਤ ਕਮਿਊਨਿਸਟ ਪ੍ਰਣਾਲੀਆਂ ਰਹੀਆਂ ਹਨ। ਇਕੋ-ਪਾਰਟੀ ਦੇ ਹਕ ਵਿਚ ਇਹ ਦਲੀਲ ਦਿਤੀ ਜਾਂਦੀ ਸੀ ਕਿ ਇਹਦਾ ਮਨੋਰਥ ਇਨਕਲਾਬ ਦੀਆਂ ਲੋਕ-ਪ੍ਰਾਪਤੀਆਂ ਦੇ ਸਿਲਸਿਲੇ ਵਿਚ ਕਿਸੇ ਵੀ ਉਲਟਾਊ ਜਤਨ ਨੂੰ ਰੋਕਣਾ ਅਤੇ ਰਾਜਸੀ ਅਮਲ ਉਤੇ ਨਿਜੀ ਧਨ ਅਤੇ ਇਲਾਕਾਈ ਹਿਤਾਂ ਦੇ ਅਸਰ ਦਾ ਖ਼ਾਤਮਾ ਕਰਨਾ ਹੈ। ਹਾਕਮ ਪਾਰਟੀ ਨੂੰ ਹੇਠੋਂ ਲੋਕ-ਰਾਏ ਨੂੰ ਗੀਤਸ਼ੀਲ ਕਰਨ ਦਾ ਅਤੇ ਉਪਰੋਂ ਵਸੋਂ ਨੂੰ ਹਕੂਮਤ ਦੀ ਨੀਤੀ ਦੇ ਸਮਰਥਨ ਵਿਚ ਲਾਮਬੰਦ ਕਰਨ ਦਾ ਵਸੀਲਾ ਸਮਝਿਆ ਗਿਆ।

## ਜਵਾਬਦੇਹੀ ਨੂੰ ਹਾਨੀ

ਇਸ ਸਭ ਕਾਸੇ ਦੇ ਪਿਛੇ ਨਿਰਸੰਦੇਹ ਹੀ ਇਕ ਨਿਸਚਿਤ ਲੋਕਤੰਤਰੀ ਪ੍ਰੇਰਕ ਸ਼ਕਤੀ ਮੌਜੂਦ ਸੀ, ਉਂਜ ਭਾਵੇਂ ਅਜ ਕੱਲ੍ਹ ਇਹ ਗੱਲ ਕਹਿਣ ਦਾ ਫੈਸ਼ਨ

ਨਹੀਂ ਰਿਹਾ। ਪਰ, ਹਰ ਪ੍ਰਕਾਰ ਦੀ ਤਕਰੀਰ ਤੇ ਇਕੱਤਰ ਹੋਣ ਦੀ ਆਜ਼ਾਦੀ ਦੀ ਅਣਹੋਂਦ ਦੇ ਅਰਥ ਸਨ ਕਿ ਕੇਵਲ ਉਹ ਵਿਚਾਰ ਹੀ ਪ੍ਰਗਟਾਏ ਜਾ ਸਕਦੇ ਹਨ ਤੇ ਕੇਵਲ ਉਹ ਜਥੇਬੰਦੀਆਂ ਹੀ ਕਾਇਮ ਹੋ ਸਕਦੀਆਂ ਹਨ ਜਿਨ੍ਹਾਂ ਨੂੰ ਪਾਰਟੀ ਦੀ ਉਚ ਲੀਡਰਸ਼ਿਪ ਪਰਵਾਨ ਕਰੇ, ਅਤੇ ਇਸੇ ਲਈ ਸਰਕਾਰ ਦੀ ਨੀਤੀ ਉਤੇ ਅਤੇ ਸਰਕਾਰੀ ਕਰਮਚਾਰੀਆਂ ਦੀ ਜਵਾਬਦੇਹੀ ਉਤੇ ਨਾਗਰਿਕਾਂ ਦਾ ਅਸਰ ਬਹੁਤ ਹੀ ਜਿਆਦਾ ਸੀਮਿਤ ਰਹਿ ਗਿਆ। ਤਕੜੀਆਂ ਆਰਥਕ ਪ੍ਰਾਪਤੀਆਂ ਦੇ ਬਾਵਜੂਦ ਕਮਿਊਨਿਸਟ ਪ੍ਰਣਾਲੀਆਂ ਨੂੰ ਇਹਨਾਂ ਦੇ ਲੱਛਣ ਦੇ ਪੱਖੋਂ ਸੱਤਾਵਾਦੀ ਸ਼ਾਸ਼ਨ, ਵਿਸ਼ਾਲ ਦਮਨ ਅਤੇ ਗੈਰ-ਕਾਨੂੰਨੀਅਤ ਵਾਲਾ ਦੱਸਿਆ ਗਿਆ ਹੈ, ਅਤੇ ਇਹ ਪ੍ਰਣਾਲੀਆਂ ਪੁਲਸੀ ਰਾਜ ਦੀ ਤਕੜੀ ਮਸ਼ੀਨ ਰਾਹੀਂ ਹੀ ਆਪਣੇ ਆਪ ਨੂੰ ਕਾਇਮ ਰਖ ਸਕੀਆਂ ਹਨ।

## ਇਕੋ-ਇਕ ਪਾਰਟੀ ਦਾ ਸ਼ਾਸਨ

ਇਸੇ ਪ੍ਰਕਾਰ ਦੀ, ਭਾਵੇਂ ਘੱਟ ਉਗਰ ਹੋਣੀ ਉਨ੍ਹਾਂ ਅਫ਼ਰੀਕੀ ਰਾਜਾਂ ਦੀ ਰਹੀ ਹੈ ਜਿਥੇ ਗੈਰ-ਕਮਿਊਨਿਸਟ ਲਾਈਨਾ ਉਤੇ ਇਕੋ-ਇਕ ਪਾਰਟੀ ਵਾਲੇ ਲੋਕਤੰਤਰਾਂ ਦਾ ਨਿਰਮਾਣ ਕਰਨ ਦੇ ਜਤਨ ਕੀਤੇ ਗਏ। ਇਸਦੇ ਪਖ ਵਿਚ ਇਹ ਦਲੀਲ ਦਿਤੀ ਗਈ ਕਿ ਇਕੋ-ਇਕ ਪਾਰਟੀ ਬਹੁ-ਪਾਰਟੀ ਮੁਕਾਬਲੇ ਦੀ ਕਾਵਾਂ-ਰੌਲੀ ਨੂੰ ਰੋਕੇਗੀ, ਖਾਸ ਕਰਕੇ ਨਸਲੀ ਤੌਰ ਤੇ ਵੰਡੇ ਗਏ ਸਮਾਜਾ ਵਿਚ, ਅਤੇ ਸਹਿਮਤੀ ਉਪਰ ਪਰੰਪਰਾਗਤ ਬਲ ਨੂੰ ਪ੍ਰਗਟਾਏਗੀ, ਜਿਸ ਦੇ ਲਈ 'ਸਿਦਕਵਾਨ ਵਿਰੋਧ' ਦਾ ਵਿਚਾਰ ਹੀ ਬਿਲਕੁਲ ਓਪਰਾ ਸੀ। ਨਾਲੇ, ਚੋਣਕਾਰਾ ਨੂੰ ਚੋਣ ਦੇ ਸਮੇ ਉਮੀਦਵਾਰਾ ਵਿਚੋਂ ਚੁਣ ਸਕਣ ਦਾ ਹੱਕ ਹਾਸਲ ਹੋਵੇਗਾ ਅਤੇ ਉਨ੍ਹਾ ਨੂੰ ਲੋਕ-ਅਪ੍ਰੀਯ ਮੰਤਰੀਆ ਨੂੰ ਹਟਾਉਣ ਦਾ ਮੌਕਾ ਵੀ ਮਿਲੇਗਾ. ਉਂਜ ਭਾਵੇਂ ਮੁਕਾਬਲਾ ਪਾਰਟੀ ਅਤੇ ਇਹਦੇ ਸਵੀਕਾਰ ਕੀਤੇ ਗਏ ਪ੍ਰੋਗਰਾਮ ਤੋਂ ਪਾਰ ਨਹੀਂ ਜਾਵੇਗਾ। ਇਥੇ ਵੀ, ਹਾਕਮ ਪਾਰਟੀ ਤੋਂ ਸੁਤੰਤਰ ਤੌਰ ਉਤੇ ਜਥੇਬੰਦ ਹੋਣ ਅਤੇ ਚੋਣਾ ਦੇ ਮੌਕੇ ਹਾਕਮ ਪਾਰਟੀ ਦਾ ਵਿਰੋਧ ਨਾ ਕਰਨ ਦੀ ਲੋਕਾਂ ਦੀ ਅਯੋਗਤਾ ਦੇ ਅਰਥ ਸਨ ਕਿ ਹਕੂਮਤਾਂ ਤੇ ਉਨ੍ਹਾ ਦੇ ਆਗੂ ਸੱਤਾਵਾਦੀ ਤੇ ਗੈਰ-ਜੁੰਮੇਵਾਰ ਹੋ ਗਏ, ਜਦ ਕਿ ਅਧਿਕਾਰਾਂ ਦੀ ਪ੍ਰਭਾਵਸ਼ਾਲੀ ਨਿਖੇੜ ਦੀ ਘਾਟ ਦੇ ਅਰਥ ਸਨ ਕਿ ਕਾਨੂੰਨ ਦੇ ਰਾਜ ਦੀ, ਨਾਗਰਿਕ ਅਧਿਕਾਰਾਂ ਦੇ ਬਚਾਉ ਦੀ ਅਤੇ ਪਾਰਲੀਮੈਂਟ ਰਾਹੀਂ ਸਰਕਾਰ ਦੀ ਲੋਕਾਂ ਨੂੰ ਜਵਾਬਦੇਹੀ ਦੀ ਜ਼ਾਮਨੀ ਨਾ ਦਿਤੀ ਜਾ ਸਕੀ।

## ਬਿਲਰਲਿਜ਼ਮ ਤੇ ਲੋਕਤੰਤਰ

ਇਹਨਾਂ ਇਤਿਹਾਸਾਂ ਤੋਂ ਇਹ ਇਕੋ-ਇਕ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਉਦਾਰਵਾਦ ਤੋਂ ਬਗੈਰ ਲੋਕਤੰਤਰ ਦਾ ਨਿਰਮਾਣ ਕਰਨ ਦੇ ਜਤਨ ਲਾਜ਼ਮੀ ਤੌਰ 'ਤੇ ਅਸਫਲ ਰਹਿਣਗੇ। ਇਕੱਤਰ ਹੋਣ ਦੀ ਆਜ਼ਾਦੀ ਅਤੇ ਖੁਲ੍ਹੇ ਚੋਣ-ਮੁਕਾਬਲੇ ਦੀਆਂ ਹਾਨੀਆਂ ਭਾਵੇਂ ਕੋਈ ਵੀ ਹੋਣ, ਇਹ ਲੋਕ-ਅਸਰ ਦੀ ਲਗਾਤਾਰਤਾ ਨੂੰ ਅਤੇ ਹਕੂਮਤ ਉਤੇ ਕੰਟਰੋਲ ਨੂੰ ਯਕੀਨੀ ਬਣਾਉਣ ਦੇ ਸੰਬੰਧ ਵਿਚ ਲਾਜ਼ਮੀ ਸਿਧ ਹੋਏ ਹਨ ਜਦ

ਕਿ ਕਾਨੂੰਨ ਦੇ ਰਾਜ ਅਤੇ ਅਧਿਕਾਰਾਂ ਦੇ ਨਿਖੇੜ ਨੇ ਇਸ ਕੰਟਰੋਲ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਹਕੂਮਤ ਉਤੇ ਜ਼ਰੂਰੀ ਪ੍ਰਕਿਰਿਆ ਸੰਬੰਧੀ ਰੋਕਾਂ ਦੀ ਜ਼ਾਮਨੀ ਦਿਤੀ ਹੈ। ਨਿਸਚਿਤ ਤੌਰ 'ਤੇ ਉਦਾਰਵਾਦੀ-ਲੋਕਤੰਤਰੀ ਢਾਂਚੇ ਦੇ ਅੰਦਰ-ਅੰਦਰ ਪ੍ਰਯੋਗ ਲਈ ਅਤੇ ਸਥਾਨਕ ਹਾਲਤਾਂ ਦੇ ਅਨੁਕੂਲ ਹੋਣ ਲਈ ਕਾਫੀ ਗੁਜਾਇਸ਼ ਹੈ। ਪਰ ਇਹ ਸੋਚਣਾ ਗਲਤ ਹੋਵੇਗਾ ਕਿ ਲੋਕ-ਤੰਤਰੀ ਸ਼ਕਲਾਂ ਜੋ ਛੋਟੇ-ਪੈਮਾਨੇ ਦੇ ਪ੍ਰਸੰਗਾਂ ਵਿਚ ਜਾਂ ਪਰੰਪਰਾਗਤ ਸਮਾਜ ਦੇ ਢਾਂਚੇ ਦੇ ਵਿਚ ਕ੍ਰਿਆਸ਼ੀਲ ਹਨ, ਉਨ੍ਹਾਂ ਨੂੰ ਬਿਨਾਂ ਕਿਸੇ ਖ਼ਤਰੇ ਦੇ ਰਾਜ ਦੇ ਪਧਰ ਉਤੇ ਪੁਚਾਇਆ ਜਾ ਸਕਦਾ ਹੈ। ਆਧੁਨਿਕ ਰਾਜ ਓੜਕਾਂ ਦੀ ਸੱਤਾ ਵਾਲਾ ਢਾਂਚਾ ਹੈ, ਅਤੇ ਪੱਛਮੀ ਲਿਬਰਲਾਂ ਅਤੇ ਸੰਵਿਧਾਨਵਾਦੀਆਂ ਵਲੋਂ ਇਸ ਸਿਲਸਿਲੇ ਵਿਚ ਜੁੜ ਜਾਂਦੇ ਇਤਿਹਾਸਕ ਘੋਲ ਸਮਕਾਲੀ ਲੋਕਤੰਤਰਵਾਦੀਆਂ ਲਈ ਅਹਿਮ ਸਬਕ ਹਨ ਕਿ ਮੁਢਲੇ ਆਧੁਨਿਕ ਦੌਰ ਦੇ ਨਿਰੰਕੁਸ਼ਤਾਵਾਦੀ ਰਾਜ ਨੂੰ ਕਿਸੇ ਹਦ ਤਕ ਲੋਕ-ਕੰਟਰੋਲ ਅਤੇ ਜਵਾਬਦੇਹੀ ਦੇ ਅਧੀਨ ਕੀਤਾ ਜਾਵੇ।

## *9. ਕੀ ਆਜ਼ਾਦ ਮੰਡੀ ਦੀ ਆਰਥਕਤਾ ਲੋਕਤੰਤਰ ਲਈ ਜ਼ਰੂਰੀ ਹੈ ?*

ਇਹ ਇਕ ਜਟਿੱਲ ਸਵਾਲ ਹੈ ਜਿਸਦਾ ਕੋਈ ਨਿਸਚਿਤ ਤੇ ਅੰਤਿਮ ਜਵਾਬ ਮੌਜੂਦ ਨਹੀਂ। ਇਕ ਪਾਸੇ ਤਾਂ ਪੈਦਾਵਾਰ ਅਤੇ ਉਪਭੋਗ ਦੀ ਆਜ਼ਾਦ ਤਬਾਦਲੇ ਉਪਰ ਆਧਾਰਤ ਪ੍ਰਣਾਲੀ ਨੂੰ ਲੋਕਤੰਤਰ ਵਾਂਗ, ਮੰਡੀ ਵਿਅਕਤੀਆਂ ਨਾਲ ਗੈਰ-ਪਿਤਰੀ ਵਰਤਾਉ ਕਰਦੀ ਹੈ। ਅਤੇ ਉਨ੍ਹਾਂ ਨੂੰ ਖ਼ੁਦ ਆਪਣੇ ਹਿਤਾਂ ਸੰਬੰਧੀ ਵਧੀਆ ਨਿਰਣਾਕਾਰ ਅਤੇ ਆਪਣੀਆ ਚੋਣਾਂ (ਪਸੰਦਾਂ) ਲਈ ਜ਼ੁੰਮੇਵਾਰ ਖਿਆਲ ਕਰਦੀ ਹੈ। ਇਹ ਉਪਭੋਗ-ਕਰਤਾ ਨੂੰ ਉਵੇਂ ਹੀ ਖ਼ੁਦਮੁਖ਼ਤਾਰ ਬਣਾਉਂਦੀ ਹੈ ਜਿਵੇਂ ਚੋਣਕਾਰ ਲੋਕਤੰਤਰ ਵਿਚ ਖ਼ੁਦਮੁਖਤਾਰ ਹੁੰਦਾ ਹੈ, ਅਤੇ ਫਰਮਾਂ ਦੀ ਸਫਲਤਾ ਦਾ ਨਿਰਭਰ ਉਪਭੋਗ ਕਰਤਿਆਂ ਵਲੋਂ ਮਿਲਦੀ ਹਿਮਾਇਤ ਦੇ ਦਰਜੇ ਉਤੇ ਉਸੇ ਤਰ੍ਹਾਂ ਹੁੰਦਾ ਹੈ ਜਿਸ ਤਰ੍ਹਾਂ ਰਾਜਸੀ ਪਾਰਟੀਆਂ ਦਾ ਨਿਰਭਰ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਚੋਣਕਾਰਾਂ ਦੀ ਹਿਮਾਇਤ ਉਤੇ। ਨਾਲੇ, ਮੰਡੀ ਆਰਥਕ ਫ਼ੈਸਲਿਆਂ ਦੇ ਵਿਕੇਂਦਰੀਕਰਣ ਨਾਲ ਅਤੇ ਨਾਗਰਿਕ ਸਮਾਜ ਦੇ ਅੰਦਰ-ਅੰਦਰ ਮੌਕੇ, ਸੂਚਨਾ ਤੇ ਵਸੀਲਿਆਂ ਦਾ ਖਿੰਡਾਉ ਕਰਕੇ ਰਾਜ ਦੀ ਸੱਤਾ ਨੂੰ ਸੀਮਿਤ ਕਰਦੀ ਹੈ। ਸੁਤੰਤਰ ਰਾਜਸੀ ਤੇ ਸਭਿਆਚਾਰਕ ਗਤੀਵਿਧੀ ਵਿਚ ਪੂੰਜੀ ਲਗਾਉਣ ਦੇ ਸੰਬੰਧ ਵਿਚ ਲੋਕਾਂ ਨੂੰ ਰਾਜ ਦੇ ਰਿਣੀ ਬਣਨੋ ਰੋਕਦੀ ਹੈ। ਇਸ ਤਰ੍ਹਾਂ ਇਹਨਾ ਸਭਨਾਂ ਢੰਗਾਂ-ਤਰੀਕਿਆਂ ਵਿਚ ਮੰਡੀ ਨੂੰ ਲੋਕਤੰਤਰ ਦੇ ਸਮਰਥਨ ਵਜੋਂ ਵੇਖਿਆ ਜਾ ਸਕਦਾ ਹੈ।

### ਮੰਡੀ ਦੀਆਂ ਹਾਨੀਆਂ

ਪਰ, ਦੂਜੇ ਪਾਸੇ, ਜੇ ਮੰਡੀ ਨੂੰ ਇਹਦੀ ਆਪਣੀ ਮਰਜੀ ਉਤੇ ਛੱਡ ਦਿਤਾ ਜਾਵੇ, ਇਹ ਪੈਦਾਵਾਰ ਵਿਚ ਗਰਮ ਬਾਜ਼ਾਰੀ ਤੇ ਮੰਦੇ ਨੂੰ ਜਨਮ ਦਿੰਦੀ ਹੈ ਜੋ ਬੜੀ

ਵੱਡੀ ਆਰਥਕ ਮੁਸ਼ਕਲ ਤੇ ਵਿਸਥਾਪਨ ਦਾ ਕਾਰਨ ਬਣਦਾ ਹੈ। ਇਹ ਗੱਲ ਸੰਬੰਧਿਤ ਦੇਸ਼ ਨੂੰ ਕੀਮਤਾਂ ਅਤੇ ਵਪਾਰ ਦੇ ਸੰਬੰਧ ਵਿਚ ਅੰਤਰਰਾਸ਼ਟਰੀ ਉਤਾਰ-ਚੜ੍ਹਾਆਂ ਦੀ ਜ਼ਦ ਵਿਚ ਲੈ ਜਾਂਦੀ ਹੈ ਜਿਸਦੇ ਸਿੱਟੇ ਵਜੋਂ ਉਹ ਆਪਣੀ ਆਰਥਕ ਨੀਤੀ ਵਿਚ ਆਪਾ-ਨਿਰਣੇ ਤੋਂ ਵੰਚਿਤ ਹੋ ਜਾਂਦਾ ਹੈ। ਘਰੋਗੀ ਤੌਰ 'ਤੇ, ਮੰਡੀ ਸਮਰਥਾ ਤੇ ਵਸੀਲਿਆਂ ਦੇ ਫ਼ਰਕਾਂ ਨੂੰ ਤੀਬਰ ਬਣਾਉਂਦੀ ਹੈ ਜੋ ਵਖ ਵਖ ਆਰਥਕ ਸਾਧਨ ਇਹਦੇ ਤਕ ਲਿਆਉਂਦੇ ਹਨ ਤੇ ਇਹ ਕੁਝ ਇਸ ਤਰ੍ਹਾਂ ਹੁੰਦਾ ਹੈ ਕਿ ਰਾਜਸੀ ਬਰਾਬਰੀ, ਜੋ ਲੋਕਤੰਤਰ ਦੀ ਜ਼ਰੂਰਤ ਹੈ, ਜੋਖੋਂ ਵਿਚ ਪੈ ਜਾਂਦੀ ਹੈ। ਤੇ ਇਹ ਕਾਮਿਆਂ ਦੀ ਕਿਰਤ ਨਾਲ ਵੀ ਇਕ ਹੋਰ ਜਿਨਸ ਵਾਲਾ ਹੀ ਵਰਤਾਉ ਕਰਦੀ ਹੈ ਤੇ ਇਹ ਪੂਰਤੀ ਅਤੇ ਮੰਗ ਦੇ ਨੇਮਾਂ ਦੇ ਅਧੀਨ ਹੁੰਦੀ ਹੈ, ਤੇ ਅਣਚਾਹੀ ਹੋਣ ਦੀ ਸੂਰਤ ਵਿਚ ਇਹਨੂੰ ਇਸ ਢੰਗ ਨਾਲ ਤਿਆਗ ਦਿਤਾ ਜਾਦਾ ਹੈ, ਜੋ ਉਸ ਕਦਰ ਦੇ ਹੀ ਜੋ ਨਾਗਰਿਕਤਾ ਦਾ ਦਰਜਾ ਵਿਅਕਤੀ ਨੂੰ ਪ੍ਰਦਾਨ ਕਰਦਾ ਹੈ, ਪ੍ਰਤਿਕੂਲ ਹੁੰਦਾ ਹੈ। ਇਸ ਲਈ, ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਕਿ ਪੱਛਮੀ ਯੂਰਪ ਦੇ ਪਹਿਲੇ ਉਦਯੋਗੀਕਰਣ ਕਰਨ ਵਾਲੇ ਦੇਸਾਂ ਨੇ ਵੇਖਿਆ ਕਿ ਆਜ਼ਾਦ ਮੰਡੀ ਦਾ ਲੋਕਤੰਤਰੀ ਵੋਟ-ਅਧਿਕਾਰ ਨਾਲ ਅਜੋੜ ਹੈ, ਤੇ ਇਸੇ ਕਾਰਨ ਉਨ੍ਹੀਵੀ ਸਦੀ ਦੇ ਬਹੁਤ ਵੱਡੇ ਭਾਗ ਵਿਚ ਇਹਦੀ ਮੁਜ਼ਾਹਮਤ ਕੀਤੀ, ਜਾਂ ਕਿ ਅਬੰਧ ਨੀਤੀ (ਸਰਕਾਰੀ ਦਖਲ ਨਾ ਦੇਣ ਦੀ ਨੀਤੀ) ਵਾਲੀ ਆਰਥਕਤਾ ਚਲਾਉਣ ਦੇ ਕਈ ਮਗਰਲੇ ਜਤਨਾਂ ਨੂੰ ਸੱਤਾਵਾਦੀ ਹਕੂਮਤਾਂ ਦੀ ਲੋੜ ਪਈ ਜਿਹੜੀਆਂ ਲੋਕ-ਅਸੰਤੁਸਟਤਾ ਨੂੰ ਕਾਬੂ ਵਿਚ ਰਖਣ। ਦੂਜੇ ਵਿਸ਼ਵ-ਯੁਧ ਪਿਛੋ ਪਛਮੀ ਹਕੂਮਤਾ ਨੇ ਮੰਡੀ ਦੇ ਕਾਇਦੇ-ਕਾਨੂੰਨਾਂ ਅਤੇ ਮੁਦਾਖ਼ਲਤ ਰਾਹੀ, ਆਰਥਕ ਮੁੜ-ਵੰਡ ਰਾਹੀਂ ਅਤੇ ਮੰਡੀ ਦੇ ਉਲਟ-ਫੇਰਾਂ ਦੀ ਜ਼ਦ ਵਿਚ ਬਹੁਤਾ ਆਉਣ ਵਾਲਿਆ ਨੂੰ ਬਚਾਉਣ ਵਾਸਤੇ ਕਲਿਆਣਕਾਰੀ ਅਧਿਕਾਰਾਂ ਦੀ ਪ੍ਰਣਾਲੀ ਕਾਇਮ ਕਰਨ ਰਾਹੀਂ ਲੋਕਤੰਤਰ ਨੂੰ ਮੰਡੀ ਦੀ ਆਰਥਕਤਾ ਨਾਲ ਇਕਸੁਰ ਕਰਨ ਦੀਆਂ ਕੋਸਸ਼ਾਂ ਕੀਤੀਆ ਹਨ।

## ਅਸਪਸ਼ਟ ਰਿਸ਼ਤਾ

ਖੁਲ੍ਹੇ ਵਪਾਰ ਦੀ ਨੀਤੀ ਦੀਆਂ ਸਰਲਤਾਵਾ ਨੂੰ ਪਸੰਦ ਕਰਨ ਵਾਲਿਆਂ ਨੂੰ ਲੋਕਤਤਰ ਤੇ ਮੰਡੀ ਵਿਚਲੇ ਰਿਸ਼ਤੇ ਵਿਚ ਇਹਨਾਂ ਅਸਪਸ਼ਟਤਾਵਾਂ ਨੂੰ ਧਿਆਨ ਵਿਚ ਰਖਣਾ ਚਾਹੀਦਾ ਹੈ। ਇਹਦੇ ਨਾਲ ਹੀ, ਸਮਾਜਵਾਦ ਦੀਆਂ ਕੇਂਦਰੀ ਤੌਰ 'ਤੇ ਵਿਉਂਤਬੰਦ ਆਰਥਕਤਾਵਾਂ ਨੂੰ ਚਲਾਉਣ ਲਈ ਬੇਕਾਬੂ ਨੌਕਰਸ਼ਾਹੀ ਉਪਕਰਣ ਦੀ ਲੋੜ ਸੀ। ਫਲਸਰੂਪ ਉਨ੍ਹਾਂ ਨੇ ਰਾਜ ਨੂੰ ਆਗਿਆ ਦੇ ਦਿਤੀ ਕਿ ਉਹ ਸਮਾਜ ਦੀ ਸਾਰੀ ਸਕਤੀ ਤੇ ਪਹਿਲ ਕਦਮੀ ਨੂੰ ਆਪਣੇ ਹੱਥ ਲੈ ਲਵੇ, ਅਤੇ ਇਹਨੇ ਬਹੁਤ ਵੱਡੀਆਂ ਰਾਜਸੀ ਨਾ-ਬਰਾਬਰੀਆਂ ਅਤੇ ਵਿਸ਼ੇਸ ਅਧਿਕਾਰਾਂ ਨੂੰ ਜਨਮ ਦਿਤਾ, ਜਿਨ੍ਹਾਂ ਵਿਚੋਂ ਕੋਈ ਵੀ ਲੋਕਤੰਤਰ ਦੇ ਅਨੁਕੂਲ ਨਹੀਂ ਸਨ। ਕੀ ਮੰਡੀ ਦੀ ਆਰਥਕਤਾ ਦੇ ਅੰਦਰ-ਅੰਦਰ ਸਮਾਜਕ ਮਾਲਕੀ ਵਾਲੇ ਅਦਾਰਿਆ ਦੀ ਵਿਕੇਂਦਰਿਤ ਪ੍ਰਣਾਲੀ ਬਹੁ-ਪਾਰਟੀ ਲੋਕਤੰਤਰ ਨਾਲ ਇਕਸੁਰ ਅਤੇ ਇਹਦੇ ਨਾਲ ਹੀ ਆਰਥਕ ਤੌਰ 'ਤੇ ਵਿਵਹਾਰਿਕ

ਹੈ ਜਾਂ ਨਹੀਂ, ਇਹ ਇਕ ਅਜੇਹਾ ਸਵਾਲ ਹੈ ਜਿਹੜਾ ਅਜੇ ਬੇਹੱਲ ਪਿਆ ਹੈ। ਜਮਹੂਰੀ ਸੋਸ਼ਲਿਜ਼ਮ ਦੀ ਇਕੋ-ਇਕ ਸ਼ਕਲ ਜੋ ਅਜੇ ਤਕ ਅਮਲੀ ਰੂਪ ਵਿਚ ਵਿਵਿਹਾਰਕ ਸਿਧ ਹੋਈ ਹੈ, ਉਹ ਪੱਛਮੀ ਤੇ ਉਤਰੀ ਯੂਰਪੀਨ ਦੇਸ਼ਾਂ ਦੀ, 1945 ਤੋਂ ਬਾਅਦ ਸਥਾਪਤ, ਸੋਸ਼ਲ ਡੈਮੋਕ੍ਰੇਸੀ (ਸਮਾਜਕ ਲੋਕਤੰਤਰ) ਹੈ। ਅਤੇ ਇਹ ਸ਼ਕਲ ਅਸਲ ਵਿਚ ਪੂੰਜੀਵਾਦ ਦੀ ਸੋਧ ਹੈ, ਇਹਦਾ ਉੱਕਾ ਬਦਲ ਨਹੀਂ ਹੈ।

## *10. ਕੀ ਬਹੁਸੰਮਤੀ ਦਾ ਫ਼ੈਸਲਾ ਸਦਾ ਹੀ ਲੋਕਤੰਤਰੀ ਹੁੰਦਾ ਹੈ ?*

ਲੋਕਤੰਤਰ ਨੂੰ ਬਹੁ-ਮਤ ਦੇ ਸਾਸਨ ਦੇ ਬਰਾਬਰ ਮੰਨਣ ਦੀ ਆਮ ਗਲਤ ਧਾਰਣਾ ਪਾਈ ਜਾਂਦੀ ਹੈ। ਜੇ ਅਸੀ ਲੋਕਤੰਤਰ ਸੰਕੇਤ ਨੂੰ ਇਹਦੇ ਸ਼ਾਬਦਿਕ ਅਰਥਾਂ ਵਿਚ ਲਈਏ ਅਰਥਾਤ ਇਹਨੂੰ ਲੋਕਾਂ ਵਲੋਂ ਰਾਜ ਸਮਝੀਏ, ਤਾਂ ਇਹਦੇ ਅਰਥ ਲੋਕਾਂ ਦੇ ਇਕ ਹਿੱਸੇ ਦਾ ਦੂਜੇ ਹਿਸੇ ਉਪਰ ਸ਼ਾਸਨ ਨਹੀਂ, ਸਗੋਂ ਇਹਦੇ ਅਰਥ ਤਾਂ ਸਾਰੇ ਲੋਕਾਂ 'ਤੇ ਸਾਸਨ ਦੇ ਹਨ। ਦੂਜੇ ਸ਼ਬਦਾ ਵਿਚ, ਨਿਰਣਾਕਾਰੀ ਲੋਕਤੰਤਰੀ ਲੱਛਣ ਫ਼ੈਸਲਾ ਕਰਨ ਦੇ ਸਿਲਸਿਲੇ ਵਿਚ ਅਧਿਕਾਰ ਹਨ ਜੋ ਸਾਰਿਆਂ ਨੂੰ ਸਮਾਨ ਰੂਪ ਵਿਚ ਪ੍ਰਾਪਤ ਹਨ, ਜਦ ਕਿ ਬਹੁਸੰਮਤੀ ਰਾਹੀਂ ਫ਼ੈਸਲਾ ਮਤਭੇਦ ਨੂੰ ਹੱਲ ਕਰਨ ਲਈ ਪ੍ਰਕ੍ਰਿਆ-ਸੰਬੰਧੀ ਇਕ ਸਾਧਨ ਹੈ ਜਿਹੜਾ ਉਦੋਂ ਵਰਤੋਂ ਵਿਚ ਆਉਂਦਾ ਹੈ ਜਦੋ ਦੂਜੇ ਢੰਗ (ਬਹਿਸ, ਤਰਮੀਮ, ਸਮਝੌਤਾ) ਬੇਕਾਰ ਹੋ ਜਾਂਦੇ ਹਨ। ਨਿਰਸੰਦੇਹ ਹੀ, ਬਹੁਸੰਮਤੀ ਦਾ ਫ਼ੈਸਲਾ ਉਸ ਸੂਰਤ ਨਾਲੋਂ ਵਧੇਰੇ ਲੋਕਤੰਤਰੀ ਹੈ ਜਿਸ ਵਿਚ ਘੱਟ-ਸੰਮਤੀਆਂ ਨੂੰ ਫੈਸਲਾ ਕਰਨ ਦੀ ਜਾਂ ਬਹੁਸੰਮਤੀ ਦੀ ਮਰਜੀ ਦਾ ਬਾਧਕ ਬਣਨ ਦੀ ਆਗਿਆ ਦਿਤੀ ਜਾਂਦੀ ਹੈ। ਪਰ ਜਿਥੋਂ ਤਕ ਇਹ ਘੱਟ-ਸੰਮਤੀ ਨੂੰ ਬੇਵੱਸ ਰਹਿਣ ਦਿੰਦੀ ਹੈ, ਤੇ ਉਹਦਾ ਨਿਰਣੇ ਉਤੇ ਕੋਈ ਪ੍ਰਭਾਵ ਨਹੀਂ ਹੁੰਦਾ, ਉਥੋਂ ਤਕ ਇਹਨੂੰ ਲੋਕਤੰਤਰੀ ਪੂਰਣਤਾ ਦੀ ਸਿਖਰ ਨਹੀਂ, ਸਗੋਂ ਫ਼ੈਸਲਿਆਂ ਉਤੇ ਪਹੁੰਚਣ ਲਈ ਇਕ ਕੰਮ-ਚਲਾਊ ਸਾਧਨ ਹੀ ਸਮਝਣਾ ਚਾਹੀਦਾ ਹੈ।

## ਪਰਸਪਰਤਾ ਦਾ ਅਸੂਲ

ਬਹੁ-ਸੰਮਤੀ ਦੇ ਸ਼ਾਸਨ ਦੇ ਸਮਰਥਕਾਂ ਦਾ ਕਹਿਣਾ ਹੈ ਕਿ ਜਿਹੜੇ ਇਕ ਸਮੇਂ ਘਟ-ਸੰਮਤੀ ਵਿਚ ਹੁੰਦੇ ਹਨ ਉਹ ਅਗਲੀ ਵਾਰ ਬਹੁ-ਸੰਮਤੀ ਵਿਚ ਹੋ ਸਕਦੇ ਹਨ, ਤੇ ਕਿ ਇਕ ਫ਼ੈਸਲੇ ਵਿਚ ਜਾਂ ਇਕ ਚੋਣ ਵਿਚ ਉਨ੍ਹਾਂ ਦੇ ਪ੍ਰਭਾਵ ਦੀ ਕਮੀ, ਅੱਗੇ ਚੱਲ ਕੇ 'ਜਿੱਤਣ' ਨਾਲ ਪੂਰੀ ਹੋ ਜਾਵੇਗੀ। ਬਹੁਸੰਮਤੀ ਦੇ ਵਿਚਾਰ ਨਾਲ ਘਟ-ਸੰਮਤੀ ਦੀ ਰਜ਼ਾਮੰਦੀ ਪਰਸਪਰਤਾ ਦੇ ਅਸੂਲ ਉਤੇ ਟਿਕੀ ਹੋਈ ਹੈ : ਬਹੁਸੰਮਤੀ ਵਿਚ ਹੋ ਜਾਣ ਦੀ ਉਨ੍ਹਾਂ ਦੀ ਵਾਰੀ ਆਵੇਗੀ, ਅਤੇ ਦੂਜੇ ਇਹਨਾਂ ਦਾ ਉਵੇਂ ਹੀ ਸਤਿਕਾਰ ਕਰਨਗੇ ਜਿਵੇਂ ਇਹ ਅਜ ਉਨ੍ਹਾਂ ਦਾ ਕਰਦੇ ਹਨ। ਪਰ ਪਰਸਪਰਤਾ ਦਾ ਇਹ ਅਸੂਲ ਇਸ ਸੂਰਤ ਵਿਚ ਮਰ-ਮੁਕ ਜਾਂਦਾ ਹੈ ਜੇ ਬਹੁਸੰਮਤੀ ਦਾ ਫ਼ੈਸਲਾ ਭਵਿੱਖ ਵਿਚ ਆਪਣੇ ਵਿਚਾਰਾਂ ਦਾ ਪਰਚਾਰ-ਪਰਸਾਰ ਕਰਨ ਦੇ ਸਿਲਸਿਲੇ ਵਿਚ

ਘੱਟ-ਸੰਮਤੀ ਦੀ ਸਮਰਥਾ ਨੂੰ ਹਾਨੀ ਪੁਚਾਉਂਦਾ ਹੈ। ਜਾਂ ਜੇ ਘੱਟ ਸੰਮਤੀ 'ਪੱਕੀ' ਕਿਸਮ ਦੀ ਹੈ, ਜਾਂ ਜਿਸਦਾ ਫ਼ੈਸਲਾ ਕੀਤਾ ਜਾ ਰਿਹਾ ਹੈ, ਉਹ ਘਟ ਸੰਮਤੀ ਲਈ ਏਡਾ ਸਜੀਵ ਤੇ ਅਹਿਮ ਹੈ ਕਿ ਭਵਿਖ ਵਿਚ ਵਖਰੇ ਮੁਦਿਆਂ ਉਤੇ ਜਿੱਤਣ ਨਾਲ ਇਹਦੀ ਕਮੀ ਪੂਰੀ ਨਹੀਂ ਹੋ ਸਕਦੀ। ਇਹਨਾਂ ਵਿਚੋਂ ਹਰ ਇਕ ਮਾਮਲੇ ਨੂੰ ਅਲਹਿਦਾ ਕਰਕੇ ਘੋਖਣ ਦੀ ਲੋੜ ਹੈ।

## ਬਹੁਸੰਮਤੀ ਤੇ ਵਿਅਕਤੀ ਦੇ ਅਧਿਕਾਰ

ਜਦੋਂ ਬਹੁ-ਸੰਮਤੀ ਦਾ ਫ਼ੈਸਲਾ (ਜਾਂ ਬਹੁਸੰਮਤੀ ਦੀ ਹਿਮਾਇਤ ਨਾਲ ਚੱਲ ਰਹੀ ਹਕੂਮਤ ਦਾ ਫ਼ੈਸਲਾ) ਕਿਸੇ ਵਿਅਕਤੀ ਜਾਂ ਗਰੁਪ ਦੇ ਮੂਲ ਲੋਕਤੰਤਰੀ ਅਧਿਕਾਰਾਂ ਦੀ ਉਲੰਘਣਾ ਕਰਦਾ ਹੈ, ਇਹਨੂੰ ਵਿਆਖਿਆ ਵਜੋਂ ਗੈਰ-ਲੋਕਤੰਤਰੀ ਹੀ ਆਖਿਆ ਜਾਵੇਗਾ। ਮੂਲ ਅਧਿਕਾਰ ਉਹ ਹਨ ਜਿਨ੍ਹਾਂ ਦੀ ਆਵੱਸ਼ਕਤਾ ਇਸ ਕਰਕੇ ਹੈ ਕਿ ਲੋਕ ਰਾਜਸੀ ਜੀਵਨ ਵਿਚ ਆਪਣਾ ਹਿਸਾ ਪਾ ਸਕਣ। ਇਹ ਅਧਿਕਾਰ ਹਨ . ਤਕਰੀਰ ਦੀ ਆਜ਼ਾਦੀ, ਗਤੀਸ਼ੀਲਤਾ ਤੇ ਇਕੱਤਰ ਹੋਣ ਦੀ ਆਜ਼ਾਦੀ, ਵੋਟ ਦੇਣ ਅਤੇ ਸਰਕਾਰੀ ਪਦ ਲਈ ਖੜੇ ਹੋਣ ਦੀ ਆਜ਼ਾਦੀ। ਸਭਨਾਂ ਨਾਗਰਿਕਾਂ ਨੂੰ ਸਮਾਨ ਰੂਪ ਵਿਚ ਇਨ੍ਹਾਂ ਅਧਿਕਾਰਾਂ ਦੀ ਜ਼ਾਮਨੀ ਲੋਕਤੰਤਰੀ ਪ੍ਰਣਾਲੀ ਦਾ ਮੂਲ ਸਿਧਾਂਤ ਹੈ, ਆਦਰਸ਼ ਰੂਪ ਵਿਚ, ਇਨ੍ਹਾਂ ਅਧਿਕਾਰਾਂ ਨੂੰ ਸੰਵਿਧਾਨ ਵਿਚ ਜਾਂ ਅਧਿਕਾਰ-ਪੱਤਰ ਵਿਚ ਵਿਸੇਸ਼ ਰਖਿਆ ਪ੍ਰਾਪਤ ਹੋਣੀ ਚਾਹੀਦੀ ਹੈ, ਜਿਥੇ ਇਹ ਬਹੁਸੰਮਤੀ ਦੀ ਉਲੰਘਣਾ ਤੋਂ ਮਹਿਫ਼ੂਜ ਰਹਿਣ। ਇਸ ਮੁਸ਼ਕਲ ਸਵਾਲ ਨੂੰ ਅੱਗੇ ਚੱਲ ਕੇ (ਸਵਾਲ 59-61) ਵਿਚਾਰਿਆ ਜਾਵੇਗਾ ਕਿ ਇਹਨਾਂ ਅਧਿਕਾਰਾਂ ਨੂੰ ਕਦੋਂ ਜਾਇਜ਼ ਤੌਰ 'ਤੇ ਮੁਲਤਵੀ ਕੀਤਾ ਜਾ ਸਕਦਾ ਜਾਂ ਹਰ ਇਕ ਲਈ ਪਰਿਵਰਤਿਤ ਕੀਤਾ ਜਾ ਸਕਦਾ ਹੈ।

## ਪੱਕੀਆਂ ਘਟਸੰਮਤੀਆਂ

ਪ੍ਰਸਪਰਤਾ ਦਾ ਅਸੂਲ, ਦੂਜੇ, ਉਦੋਂ ਟੁਟਦਾ-ਭਜਦਾ ਹੈ ਜਦੋਂ ਘਟਸੰਮਤੀ ਪੱਕੇ ਤੌਰ ਤੇ ਮੌਜੂਦ ਹੋਵੇ, ਅਤੇ ਇਹਦੀ ਪ੍ਰਿਭਾਸ਼ਾ ਨਸਲ, ਮਜ਼ਹਬ, ਭਾਸ਼ਾ, ਜਾਂ ਕਿਸੇ ਹੋਰ ਪੱਕੇ ਲੱਛਣ ਉਤੇ ਆਧਾਰਿਤ ਹੋਵੇ। ਜਦੋਂ ਪਾਰਟੀ ਮੁਕਾਬਲੇ ਦੀ ਪ੍ਰਣਾਲੀ ਇਹਨਾਂ ਕਮਿਊਨਿਟੀਆਂ ਨਾਲ ਸਮਕਾਲੀਨ ਹੋਵੇ, ਸਗੋਂ ਇਹਨਾ ਨੂੰ ਲਾਂਭੇ ਛਡਦੀ ਹੋਵੇ, ਉਦੋਂ ਅਜੇਹੀ ਘਟਸੰਮਤੀ ਨੂੰ, ਹੋ ਸਕਦਾ ਹੈ, ਸਰਕਾਰੀ ਪਦ ਤੋਂ, ਅਤੇ ਰਾਜਸੀ ਅਸਰ ਰਸੂਖ ਵਾਲੀ ਹਰ ਸੰਭਾਵਨਾ ਤੋਂ ਪੱਕੇ ਤੌਰ 'ਤੇ ਖਾਰਜ ਕਰ ਦਿਤਾ ਜਾਵੇ। ਇਸ ਤਰ੍ਹਾਂ ਦੀ ਘੱਟ-ਸੰਮਤੀ ਲਈ ਪੱਕੀ ਅਧੀਨਗੀ ਦੀ ਹਾਲਤ ਨੂੰ ਰੋਕਣ ਵਾਸਤੇ ਕਈ ਸੰਵਿਧਾਨਿਕ ਸਾਧਨ ਮੌਜੂਦ ਹਨ : ਸੱਤਾ ਵਿਚ ਭਾਈਵਾਲੀ ਦੀ ਪ੍ਰਣਾਲੀ, ਜਿਸ ਦੁਆਰਾ ਉਨ੍ਹਾਂ ਨੂੰ ਉਨ੍ਹਾਂ ਦੀ ਗਿਣਤੀ ਦੇ ਤਨਾਸਬ ਵਿਚ ਸਰਕਾਰੀ ਤੇ ਦੂਜੇ ਸਰਬਜਨਕ ਪਦ ਦਿਤੇ ਜਾਂਦੇ ਹਨ, ਉਨ੍ਹਾਂ ਦੇ ਸਜੀਵ ਹਿਤਾਂ ਲਈ ਖ਼ਤਰਾ ਬਣ ਰਹੇ ਕਾਨੂੰਨ ਨੂੰ ਵੀਟੋ ਕਰਨ ਦਾ ਅਧਿਕਾਰ, ਖ਼ੁਦ ਆਪਣੇ

ਮਾਮਲੇ ਚਲਾਉਣ ਦੇ ਮਾਮਲੇ ਵਿਚ ਵਾਸਤਵਿਕ ਖ਼ੁਦਅਖ਼ਤਿਆਰ। ਇਹਨਾਂ ਵਿਚੋਂ ਕਿਹੜਾ ਸਾਧਨ ਵਧੇਰੇ ਉਚਿਤ ਹੈ, ਇਹਦਾ ਨਿਰਭਰ ਹਾਲਾਤ ਉਤੇ ਹੁੰਦਾ ਹੈ। ਸਾਧਨ ਭਾਵੇਂ ਕੋਈ ਵੀ ਹੋਵੇ, ਖ਼ੁਦ ਆਪਣੇ ਸਭਿਆਚਾਰ (ਕਲਚਰ) ਨੂੰ ਵਿਹਾਰ ਵਿਚ ਲਿਆਉਣ ਸੰਬੰਧੀ ਲੋਕਾਂ ਦੇ ਅਧਿਕਾਰ ਨੂੰ ਹੁਣ ਇਕ ਮੂਲ ਮਾਨਵੀ ਅਧਿਕਾਰ ਵਜੋਂ ਮੰਨ ਲਿਆ ਗਿਆ ਹੈ, ਜੀਹਦੇ ਲਈ ਸੰਵਿਧਾਨਿਕ ਬਚਾਉ ਦੀ ਲੋੜ ਹੈ। (ਵੇਖੋ ਸਵਾਲ 63)

## ਤੀਖਣ ਘੱਟ-ਸੰਮਤੀਆਂ

ਅੰਤ ਵਿਚ, 'ਤੀਖਣ' ਘੱਟਸੰਮਤੀ ਬਾਰੇ ਗੱਲ ਕਰਦੇ ਹਾਂ। ਕੋਈ ਗਰੋਹ ਇਹ ਮਹਿਸੂਸ ਕਰ ਸਕਦਾ ਹੈ ਕਿ ਕੋਈ ਖਾਸ ਮੁੱਦਾ ਏਡਾ ਅਹਿਮ ਹੈ ਕਿ ਬਹੁਸੰਮਤੀ ਦੇ ਸਾਹਮਣੇ ਬੇਵਸੀ ਦੀ ਪੂਰਤੀ ਦੂਜੇ ਮੌਕਿਆਂ ਉਤੇ ਜਾਂ ਦੂਜੇ ਮੁਦਿਆਂ ਉਤੇ ਉਹਦੇ ਬਹੁਸੰਮਤੀ ਦਾ ਅੰਗ ਬਣ ਜਾਣ ਨਾਲ ਕਦੇ ਵੀ ਨਹੀਂ ਹੋ ਸਕਦੀ। ਇਸ ਤਰ੍ਹਾਂ ਦੀਆਂ ਸਥਿਤੀਆਂ ਲਈ ਕੋਈ ਵਿਧਾਨ ਬਣਾਇਆ ਹੀ ਨਹੀਂ ਜਾ ਸਕਦਾ। ਪਰ ਸਿਆਣੀ ਬਹੁਸੰਮਤੀ, ਜੇ ਕਰ ਇਹ ਸੰਭਵ ਹੈ, ਘੱਟਸੰਮਤੀ ਨੂੰ ਰੱਦ ਕਰਨ ਲਈ ਆਪਣੀ ਪੁਜ਼ੀਸਨ ਦੀ ਵਰਤੋਂ ਕਰਨ ਨਾਲੋਂ ਇਹਨੂੰ ਬਿਹਤਰ ਸਮਝੇਗੀ ਕਿ ਘੱਟਸੰਮਤੀ ਨੂੰ ਅਧਵਾਟੇ ਮਿਲਿਆ ਜਾਵੇ। ਲੋਕਤੰਤਰ ਇਸ ਸੂਰਤ ਵਿਚ ਹੀ ਕਾਇਮ ਰਹਿ ਸਕਦਾ ਹੈ ਜੇ ਲੋਕ ਇਕੱਠੇ ਰਹਿ ਕੇ ਚੱਲਣ ਉਤੇ ਸਹਿਮਤ ਹੋਣਗੇ। ਅਤੇ ਇਹਦੇ ਲਈ ਲੋੜ ਹੈ ਕਿ ਬਹੁਸੰਮਤੀਆਂ ਅਤੇ ਉਨ੍ਹਾਂ ਦੀਆਂ ਪ੍ਰਤੀਨਿਧ ਹਕੂਮਤਾਂ ਸਵੈ-ਰੋਕ ਲਈ ਕਿਸੇ ਹਦ ਤਕ ਤਿਆਰ ਰਹਿਣ ਅਤੇ ਸਭ ਕਾਸੇ ਉਤੇ ਕਬਜ਼ਾ ਕਰਨ ਲਈ ਅਤੇ ਖ਼ੁਦ ਆਪਣਾ ਦ੍ਰਿਸ਼ਟੀਕੋਣ ਲਾਗੂ ਕਰਨ ਲਈ ਸਦਾ ਬਹੁਸੰਮਤੀ-ਪ੍ਰਕ੍ਰਿਆ ਦੀ ਵਰਤੋਂ ਨਾ ਕਰਨ।

## *11. ਕੀ ਲੋਕਤੰਤਰ ਵਿਚ ਕੋਈ ਵਿਅਕਤੀ ਜਾਇਜ਼ ਤੌਰ 'ਤੇ ਕਾਨੂੰਨ ਦੀ ਅਵੱਗਿਆ ਕਰ ਸਕਦਾ ਹੈ ?*

ਸਿਵਿਲ ਨਾਫੁਰਮਾਨੀ (ਸਤਿਆਗ੍ਰਹਿ) ਕਿਸੇ ਅਹਿਮ ਅਸੂਲ ਜਾਂ ਸਜੀਵ ਮੁੱਦੇ ਦੀ ਰਖਿਆ ਵਿਚ ਕਾਨੂੰਨ ਨੂੰ ਸਰਬਜਨਕ ਅਤੇ ਅਹਿੰਸਕ ਤਰ੍ਹਾਂ ਤੋੜਨਾ – ਨੂੰ ਲੋਕਤੰਤਰ ਦੇ ਇਤਿਹਾਸ ਵਿਚ ਮਾਣਯੋਗ ਸਥਨ ਪ੍ਰਾਪਤ ਰਿਹਾ ਹੈ। ਇਸਦੇ ਖੁਲ੍ਹੇਪਨ, ਇਸਦੇ ਰਾਜਸੀ ਮੰਤਵ ਅਤੇ ਇਸ ਤਥ ਸਦਕਾ ਕਿ ਕਾਨੂੰਨ ਤੋੜਨ ਵਾਲੇ ਆਪਣੇ ਦੋਸ਼ਾਂ ਲਈ ਮੁਕੱਦਮੇ ਜਾਂ ਸਜ਼ਾ ਤੋਂ ਬਚਣਾ ਨਹੀਂ ਚਾਹੁੰਦੇ, ਇਹਨੂੰ ਅਪਰਾਧੀ ਕਾਨੂੰਨ ਤੋੜਨ ਵਾਲਿਆਂ ਨਾਲੋਂ ਨਿਖੇੜਨਾ ਜ਼ਰੂਰੀ ਹੈ। ਇਸਦਾ ਉਦੇਸ਼ ਤਾਂ ਆਮ ਤੌਰ 'ਤੇ ਸਰਕਾਰੀ ਹਾਕਮਾਂ ਜਾਂ ਤਾਕਤਵਰ ਪ੍ਰਾਈਵੇਟ ਸੰਸਥਾਵਾਂ ਵਲੋਂ ਢਾਏ ਗਏ ਕਿਸੇ ਉਪੱਦਰ ਜਾਂ ਬੇਇਨਸਾਫ਼ੀ ਵੱਲ ਹੀ ਧਿਆਨ ਖਿਚਣਾ ਹੁੰਦਾ ਹੈ ਤਾਂ ਜੁ ਸੰਬੰਧਿਤ ਨੀਤੀ ਉਤੇ ਨਵੇਂ ਸਿਰੇ ਤੋਂ ਸੋਚ-ਵਿਚਾਰ ਕੀਤੀ ਜਾਵੇ। ਨਾਲੇ, ਇਹ ਢੰਗ ਉਦੋਂ ਹੀ ਵਰਤਿਆ ਜਾਂਦਾ ਹੈ ਜਦੋਂ ਪਬਲਿਸਿਟੀ ਤੇ ਪ੍ਰੇਰਨ ਦੇ ਦੂਜੇ ਢੰਗ ਬੇਅਸਰ ਸਾਬਤ ਹੋ ਚੁੱਕੇ ਹੋਣ। ਘੱਟ ਆਮ ਤੌਰ 'ਤੇ ਇਹ

ਜਨਤਕ ਮੁਜ਼ਾਹਮਤ ਦੇ ਸੰਗਠਨ ਰਾਹੀਂ ਦੁਖਦਾਇਕ ਨੀਤੀ ਨੂੰ ਗੈਰ-ਅਮਲੀ ਬਣਾਉਣ ਦੀ ਕੋਸ਼ਸ਼ ਕਰਦੀ ਹੈ। ਪਰ, ਕਿਉਂਜੁ ਇਹ ਪਰਸਪਰਤਾ ਦੇ ਅਸੂਲ ਨੂੰ ਤੋੜਦੀ ਹੈ ਜਿਸ ਉਤੇ ਲੋਕਤੰਤਰ ਵਿਚ ਕਾਨੂੰਨ ਲਈ ਰਜ਼ਾਮੰਦੀ ਆਧਾਰਿਤ ਹੁੰਦੀ ਹੈ (ਵੇਖੋ ਸਵਾਲ 10), ਇਹਦੇ ਬਾਰੇ ਵਿਸ਼ੇਸ਼ ਹਾਲਾਤ ਵਿਚ, ਤੇ ਉਹ ਵੀ ਆਖ਼ਰੀ ਹੀਲੇ ਵਜੋਂ ਸੋਚਿਆ ਜਾ ਸਕਦਾ ਹੈ।

## ਕਾਨੂੰਨ ਦੀ ਅਖੰਡਤਾ

ਸਿਵਿਲ ਨਾ-ਫੁਰਮਾਨੀ ਦੇ ਨਘੋਚੀ ਦਲੀਲ ਦਿੰਦੇ ਹਨ ਕਿ ਕਾਨੂੰਨ ਤੋੜਨ ਨੂੰ ਕਦੇ ਵੀ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ। ਕਾਨੂੰਨ ਤਾਂ ਸਭਯ ਸਮਾਜ ਦੀ ਬੁਨਿਆਦ ਹੁੰਦਾ ਹੈ, ਅਤੇ ਕਿਸੇ ਵਿਅਕਤੀ ਜਾਂ ਗਰੁਪ ਵਲੋਂ ਇਸਦਾ ਨਿਰਾਦਰ ਹੋਰਨਾਂ ਨੂੰ ਇਸੇ ਤਰ੍ਹਾਂ ਅਮਲ ਕਰਨ ਲਈ ਹਲਾਸ਼ੇਰੀ ਦਿੰਦਾ ਹੈ। ਜੇ ਹਾਰੀ ਸਾਰੀ ਨੇ ਇਹ ਨਿਰਣਾ ਕਰਨਾ ਹੈ ਕਿ ਉਹਨੇ ਕਿਹੜੇ ਕਾਨੂੰਨ ਮੰਨਣੇ ਹਨ, ਤਦ ਕਾਨੂੰਨ ਦਾ ਢਾਂਚਾ ਹੀ ਜਿਸ ਉਤੇ ਸਾਡਾ ਸਾਰਿਆਂ ਦਾ ਨਿਰਭਰ ਹੈ, ਤੇਜ਼ੀ ਨਾਲ ਟੁੱਟ ਫੁਟ ਜਾਵੇਗਾ। ਨਾਲੇ, ਲੋਕਤੰਤਰੀ ਸਮਾਜ ਵਿਚ ਲੋਕਾਂ ਸਾਹਮਣੇ ਸੰਵਿਧਾਨਿਕ ਸਾਧਨਾਂ ਦੇ ਦਰਵਾਜ਼ੇ ਖੁਲ੍ਹੇ ਹੁੰਦੇ ਹਨ, ਜਿਨ੍ਹਾਂ ਰਾਹੀਂ ਉਹ ਕਾਨੂੰਨ ਨੂੰ ਤਬਦੀਲ ਕਰ ਸਕਦੇ ਹਨ : ਚੋਣਾਂ ਵਿਚ ਵੋਟਾਂ ਪਾਉਣ, ਲਾਟਰੀਕਰਨ ਵਾਲੇ ਪ੍ਰਤਿਨਿਧ, ਨਾਗਰਿਕਾਂ ਨੂੰ ਤੇ ਹਕੂਮਤ ਨੂੰ ਇਸ ਵਾਸਤੇ ਪ੍ਰੇਰਨ ਲਈ ਕਿ ਸੰਬੰਧਿਤ ਦੁਖਦਾਇਕ ਕਾਨੂੰਨ ਜਾਂ ਨੀਤੀ ਨੂੰ ਬਦਲ ਦਿਤਾ ਜਾਵੇ, ਕਾਨੂੰਨੀ ਮੁਹਿੰਮ ਚਲਾਉਣੀ। ਅਤੇ ਚੋਣਾਂ ਵਿਚ ਹਿਸਾ ਲੈਣ ਦਾ ਅਮਲ ਹੀ ਇਹਦੇ ਨਤੀਜੇ ਨੂੰ ਮੰਨਣ ਵੱਲ ਸੰਕੇਤ ਹੁੰਦਾ ਹੈ ਅਤੇ ਇਸ ਸਹਿਮਤੀ ਨੂੰ ਪ੍ਰਗਟਾਉਂਦਾ ਹੈ ਕਿ ਜਿੱਤਣ ਵਾਲੀ ਧਿਰ ਨੇ ਜਿਨ੍ਹਾਂ ਨੀਤੀਆਂ ਲਈ ਮੁਹਿੰਮ ਚਲਾਈ ਹੈ, ਉਨ੍ਹਾਂ ਨੂੰ ਬਰਦਾਸ਼ਤ ਕੀਤਾ ਜਾਵੇਗਾ। ਇਸ ਤਰ੍ਹਾਂ ਸਿਵਿਲ ਨਾ-ਫੁਰਮਾਨੀ ਜਾਂ ਸਤਿਆਗ੍ਰਹਿ ਲੋਕਤੰਤਰ ਅਤੇ ਕਾਨੂੰਨ ਦੇ ਰਾਜ ਦੀ ਨਿਰਾਦਰੀ ਹੈ।

## ਕਾਨੂੰਨ ਤੇ ਇਨਸਾਫ਼

ਸਿਵਿਲ ਨਾ-ਫੁਰਮਾਨੀ ਦੇ ਰਾਖੇ ਕਹਿੰਦੇ ਹਨ ਕਿ ਕਿਸੇ ਚੋਣ ਦੇ ਨਤੀਜੇ ਦੇ ਪਾਬੰਦ ਰਹਿਣ ਦੀ ਸਹਿਮਤੀ ਨਾਲ ਵਿਅਕਤੀ ਇਹ ਵਚਨ ਨਹੀਂ ਦਿੰਦਾ ਕਿ ਉਹ ਹਰ ਕਾਨੂੰਨ ਨੂੰ ਮੰਨੇਗਾ ਅਤੇ ਸਰਕਾਰ ਦੀ ਹਰ ਨੀਤੀ ਨਾਲ, ਇਹ ਭਾਵੇਂ ਕੇਡੀ ਹੀ ਅਨਿਆਈਂ ਕਿਉਂ ਨਾ ਹੋਵੇ, ਮਿਲਵਰਤਨ ਕਰੇਗਾ। ਕਈ ਵਾਰ ਮੁਹਿੰਮ ਤੇ ਰੋਸ ਦੇ, ਸੰਵਿਧਾਨਿਕ ਸਾਧਨ ਅਸਲ ਵਿਚ ਬੜਾ ਸਮਾਂ ਲੈਣ ਵਾਲੇ ਹੁੰਦੇ ਹਨ, ਜਦ ਕਿ ਜੋ ਨੁਕਸਾਨ ਹੋਣਾ ਹੁੰਦਾ ਹੈ ਉਹ ਪੱਕਾ ਤੇ ਅਬਦਲ ਹੁੰਦਾ ਹੈ। ਅਮਲੀ ਰੂਪ ਵਿਚ ਸਾਧਾਰਨ ਲੋਕਾਂ ਦੀ ਆਵਾਜ਼ ਸਰਕਾਰ ਅਤੇ ਸ਼ਕਤੀਸ਼ਾਲੀ ਸਵਾਰਥੀ ਹਿਤਾਂ ਦੇ ਪ੍ਰਾਪੇਗੰਡੇ ਰਾਹੀਂ ਦਬਾ ਦਿਤੀ ਜਾਂਦੀ ਹੈ। ਇਹਨਾਂ ਪਖਾਂ ਤੋਂ ਸਿਵਿਲ ਨਾ-ਫੁਰਮਾਨੀ ਲੋਕਤੰਤਰ ਨੂੰ ਇਕ ਦੇਣ ਦਾ ਕੰਮ ਦੇ ਸਕਦੀ ਹੈ ਕਿਉਂਜੁ ਇਸ ਤਰ੍ਹਾਂ ਉਹ ਵਿਰੋਧੀ ਧਿਰ ਦਾ ਧਿਆਨ ਨਾਟਕੀ ਤੌਰ 'ਤੇ ਲੋਕਾਂ

ਵਲ ਖਿਚਦੀ ਹੈ। ਇਸ ਲਈ ਇਹ ਲੋਕਤੰਤਰ ਦਾ ਉਲਟ ਨਹੀਂ ਹੈ। ਹਰ ਸੂਰਤ ਵਿਚ ਠੀਕ ਜਾਂ ਗਲਤ ਬਾਰੇ ਫ਼ੈਸਲੇ ਦੀ ਆਖਰੀ-ਅਦਾਲਤ ਵਿਅਕਤੀ ਦੀ ਜ਼ਮੀਰ ਹੀ ਹੋਣੀ ਚਾਹੀਦੀ ਹੈ ਅਤੇ ਕੋਈ ਵੀ ਬੰਦਾ ਹੱਥ ਤੇ ਹੱਥ ਧਰ ਕੇ ਬੈਠੇ ਰਹਿਣ ਨਾਲ ਅਨਿਆਈਂ ਕਾਨੂੰਨਾਂ ਦੇ ਥਿਰ ਰਹਿਣ ਦੀ ਜ਼ੁੰਮੇਵਾਰੀ ਤੋਂ ਆਪਣੇ ਆਪ ਨੂੰ ਬਚਾ ਨਹੀ ਸਕਦਾ। ਇਤਿਹਾਸਕ ਰਿਕਾਰਡ ਇਸ ਵੱਲ ਸੰਕੇਤ ਕਰਦਾ ਹੈ ਕਿ ਦਮਨਕਾਰੀ ਕਾਨੂੰਨਾਂ ਦੇ ਸਾਹਮਣੇ ਸਹਿੰਦੜ ਵਾਂਗ ਗੋਡੇ ਟੇਕਣ ਨਾਲ ਉਸ ਤੋਂ ਕਿਤੇ ਵਧੇਰੇ ਹਾਨੀ ਪਹੁੰਚਦੀ ਹੈ ਜਿੰਨੀ ਕਿ ਅਸੂਲੀ ਸਤਿਆਗ੍ਰਹਿ ਨਾਲ ਪੁਜਦੀ ਹੈ।

## ਵਿਅਕਤੀ ਦੀ ਜ਼ਮੀਰ

ਆਮ ਸੋਚ-ਵਿਚਾਰ ਨੂੰ ਅਪੀਲ ਕਰਕੇ ਇਹਨਾਂ ਮਤਭੇਦਾਂ ਨੂੰ ਆਸਾਨੀ ਨਾਲ ਨਜਿਠਿਆ ਨਹੀ ਜਾ ਸਕਦਾ। ਬਹੁਤਾ ਨਿਰਭਰ ਹਰ ਮਾਮਲੇ ਦੇ ਸੁਨਿਸਚਿਤ ਹਾਲਾਤ ਉਪਰ, ਟਕਰਾਉਣ ਵਾਲੇ ਸੰਬੰਧਿਤ ਅਸੂਲਾ ਵਿਚਕਾਰ ਸੰਤੁਲਨ ਉਪਰ ਅਤੇ ਇਹਨਾਂ ਦੇ ਵਿਅਕਤੀਗਤ ਨਤੀਜਿਆਂ ਉਪਰ ਹੁੰਦਾ ਹੈ। ਅੰਤਿਮ ਤੌਰ 'ਤੇ ਇਸ ਸਵਾਲ ਨੂੰ ਹਰ ਵਿਅਕਤੀ ਨੇ ਖ਼ੁਦ ਆਪਣੇ ਲਈ ਹੱਲ ਕਰਨਾ ਹੁੰਦਾ ਹੈ। ਇਕ ਖੇਤਰ ਜਿਥੇ ਵਿਅਕਤੀ ਦੀ ਜ਼ਮੀਰ ਦੀ ਮਹੱਤਤਾ ਨੂੰ ਹੁਣ ਸਰਕਾਰੀ ਤੌਰ 'ਤੇ ਮੰਨ ਲਿਆ ਗਿਆ ਹੈ, ਉਹ ਫੌਜੀ ਸੇਵਾ ਦੇ ਸੰਬੰਧ ਵਿਚ ਵਿਅਕਤੀ ਦੇ ਨੈਤਿਕ ਉਜ਼ਰ ਦਾ ਹੈ, ਅਤੇ ਕਈ ਰਾਜ, ਸੇਵਾ ਦੀਆਂ ਬਦਲਦੀਆ ਸ਼ਕਲਾਂ ਲਈ ਗੁੰਜਾਇਸ ਰਖ ਕੇ, ਅਜਿਹੇ ਉਜਰ ਦੀ ਨੈਤਿਕ ਸਕਤੀ ਨੂੰ ਮੰਨ ਰਹੇ ਹਨ।

## 12. ਕੀ ਰਾਸ਼ਟਰਵਾਦ ਤੇ ਲੋਕਤੰਤਰ ਵਿਚਕਾਰ ਕੋਈ ਸੰਬੰਧ ਹੈ ?

ਇਹ ਦਾਅਵਾ ਅਕਸਰ ਕੀਤਾ ਜਾਂਦਾ ਹੈ ਕਿ ਰਾਸ਼ਟਰਵਾਦ ਤੇ ਲੋਕਤੰਤਰ ਸਮਕਾਲੀ ਜਗਤ ਦੀਆਂ ਦੋ ਪ੍ਰਤਿਯੋਗੀ ਮੁਖ ਵਿਚਾਰਧਾਰਾਵਾਂ ਹਨ। ਜਿਸ ਗੱਲ ਵੱਲ ਇਹ ਦਾਹਵਾ ਧਿਆਨ ਨਹੀਂ ਦਿੰਦਾ ਉਹ ਇਹ ਹੈ ਕਿ ਇਨ੍ਹਾਂ ਦੋਹਾਂ ਦਾ ਫਰਾਂਸੀਸੀ ਇਨਕਲਾਬ ਦੇ ਇਸ ਅਸੂਲ ਵਿਚ ਸਾਝਾ ਇਤਿਹਾਸਕ ਤੇ ਵਿਚਾਰਧਾਰਕ ਮੂਲ ਮੌਜੂਦ ਹੈ ਕਿ ਸਾਰੀ ਰਾਜਸੀ ਸੱਤਾ ਲੋਕਾਂ ਤੋਂ ਹੀ ਉਪਜਦੀ ਹੈ। ਕੌਮਾਂ ਦੇ ਆਪਾ-ਨਿਰਣੇ ਵਿਚ ਰਾਸ਼ਟਰਵਾਦੀ ਵਿਸ਼ਵਾਸ, ਖ਼ੁਦ ਆਪਣੇ ਰਾਜ ਵਿਚ ਹਰ ਇਕ ਦੀ ਹੋਂਦ ਦਾ ਵਿਸ਼ਵਾਸ, ਇਸ ਲੋਕਤੰਤਰੀ ਅਸੂਲ ਦੇ ਨਾਲ ਨੇੜਿਉਂ ਜੁੜਿਆ ਹੋਇਆ ਹੈ ਕਿ ਹਰ ਦੇਸ਼ ਦੇ ਲੋਕਾ ਨੂੰ ਖ਼ੁਦ ਆਪਣੇ ਮਾਮਲਿਆਂ ਵਿਚ ਆਪਾ-ਨਿਰਣੇ ਦਾ ਹੱਕ ਹਾਸਲ ਹੋਣਾ ਚਾਹੀਦਾ ਹੈ। ਜੇ ਲੋਕਾਂ ਨੇ ਸ਼ਾਸਨ ਚਲਾਉਣਾ ਹੈ ਤਾਂ ਇਹ ਗੱਲ ਕਿ ਲੋਕਾਂ ਵਿਚ ਕੌਣ ਸ਼ਾਮਿਲ ਹਨ, ਜ਼ਰੂਰੀ ਰਾਜਸੀ ਸਵਾਲ ਬਣ ਜਾਂਦਾ ਹੈ।

## ਰਾਸ਼ਟਰਵਾਦ ਅਤੇ ਨਿਵੇਕਲਤਾ

ਪਰ, ਮਾਮਲੇ ਦਾ ਭੋਗ ਇੱਥੇ ਹੀ ਨਹੀਂ ਪੈ ਜਾਂਦਾ। ਜਿਥੇ ਕਿ ਲੋਕਤੰਤਰ, ਆਪ-ਨਿਰਣੇ ਲਈ ਸਾਂਝੀ ਮਨੁੱਖੀ ਸਮਰਥਾ ਉਤੇ ਜੋਰ ਦਿੰਦਿਆਂ, ਇਕ ਸਰਵਵਿਆਪੀ ਸਿਧਾਂਤ ਹੈ, ਜਿਸਨੂੰ ਆਪਣੇ ਮਤਭੇਦਾਂ ਦੇ ਬਾਵਜੂਦ ਸਾਰੇ ਮੰਨਦੇ ਹਨ, ਉਥੇ ਰਾਸ਼ਟਰਵਾਦ ਵਿਸ਼ਿਸ਼ਟ ਸਿਧਾਂਤ ਹੈ ਜਿਹੜਾ ਕੌਮਾਂ ਵਿਚਲੇ ਮਤਭੇਦਾਂ ਉਤੇ ਬਲ ਦਿੰਦਾ ਹੈ, ਅਤੇ ਰਾਸ਼ਟਰ ਦੇ ਨਿਵੇਕਲੇ ਕਲਚਰ, ਪਰੰਪਰਾ, ਅਤੇ ਜੀਵਨ-ਢੰਗ ਨੂੰ ਮੁਖ ਰਖਦਾ ਹੈ। ਰਾਸ਼ਟਰਵਾਦ ਅਨਿਨ ਹੈ ਤੇ ਲੋਕਤੰਤਰ ਸਮਾਵੇਸੀ ਹੈ। ਅਤੇ ਜਦੋਂ ਇਹ ਅਨਿਨਤਾ (ਨਿਵੇਕਲਾਪਨ) ਕਿਸੇ ਇਲਾਕੇ ਵਿਚ ਵਸੇ ਹੋਏ ਵਸਨੀਕਾਂ ਨੂੰ ਸਿਰਫ਼ ਇਸ ਕਾਰਨ ਨਾਗਰਿਕਤਾ ਦੇ ਅਧਿਕਾਰ ਦੇਣ ਤੋਂ ਇਨਕਾਰ ਕਰਦਾ ਹੈ ਕਿ ਉਹ ਸਭ ਤੋਂ ਬਹੁਤੀ ਗਿਣਤੀ ਵਾਲੇ ਰਾਸ਼ਟਰੀ ਗਰੋਹ ਦੀ ਭਾਸ਼ਾ, ਮਜ਼ਹਬ ਜਾਂ ਨਸਲੀ ਮੂਲ ਦੇ ਪਖੋਂ ਸਾਂਝੀ ਨਹੀਂ ਹਨ, ਤਦ ਇਹ ਅੱਤ ਡੂੰਘੀ ਤਰ੍ਹਾਂ ਗੈਰ-ਲੋਕਤੰਤਰੀ ਬਣ ਜਾਂਦੀ ਹੈ। ਜੇ ਸਾਰੇ ਹੀ ਰਾਜ ਇੱਕੋ ਸਮਰੂਪ ਲੋਕਾਈ ਜਾਂ ਰਾਸ਼ਟਰ ਵਾਲੇ ਸਪਸਟ ਤਰ੍ਹਾਂ ਇਕਰੂਪ ਹੋਣ ਤਾਂ ਕੋਈ ਵੀ ਮਸਲਾ ਪੈਦਾ ਨਾ ਹੋਵੇ। ਪਰ, ਅਮਲ ਵਿਚ, ਸਦੀਆਂ-ਬੱਧ ਪਰ-ਵਾਸੀ ਤੇ ਜਿੱਤਾਂ ਨੇ ਦੁਨੀਆ ਦੀਆਂ ਕੌਮਾਂ ਤੇ ਜਾਤੀਆਂ ਨੂੰ ਇਸ ਤਰ੍ਹਾਂ ਰਲਗਡ ਕਰ ਦਿਤਾ ਹੋਇਆ ਹੈ ਕਿ ਇਕੋ-ਇਕ ਕੌਮੀ ਗਰੋਹ ਜਾਂ ਨਸਲੀ ਗਰੋਹ ਦੇ ਘਰ ਵਜੋਂ ਰਾਸ਼ਟਰ-ਰਾਜ ਦਾ ਸੰਕਲਪ ਕਿਸੇ ਜਗਾਹ ਵੀ ਸਾਕਾਰਿਆ ਨਹੀਂ ਜਾ ਸਕਦਾ।

## ਰਾਸ਼ਟਰਵਾਦ ਤੇ ਲੋਕਤੰਤਰੀ ਅਧਿਕਾਰ

ਭਾਵੇਂ ਆਪਾ-ਨਿਰਣੇ ਲਈ ਕੌਮੀ ਮੰਗਾਂ ਨੂੰ ਲੋਕਤੰਤਰੀ ਅਸੂਲ ਨਾਲ ਇਕਸੁਰ ਵੇਖਿਆ ਜਾ ਸਕਦਾ ਹੈ, ਪੱਕੀ ਤਰ੍ਹਾਂ ਟਿਕੇ ਹੋਏ ਵਸਨੀਕਾ ਨੂੰ ਸਮਾਨ ਰਾਜਸੀ ਅਧਿਕਾਰਾਂ ਤੋਂ ਇਨਕਾਰ ਜਾਂ ਸੰਬੰਧਿਤ ਇਲਾਕੇ ਦੇ ਅੰਦਰ-ਅੰਦਰ ਘੱਟਸੰਮਤੀ ਨੂੰ ਕਿਸੇ ਵੀ ਕਿਸਮ ਦੀ ਖ਼ੁਦਅਖਤਆਰੀ ਦੇਣੋ ਇਨਕਾਰ ਨੂੰ ਗੈਰਜ਼ਮਹੂਰੀ, ਅਰਥਾਤ, ਗੈਰ-ਲੋਕਤੰਤਰੀ ਹੀ ਸਮਝਣਾ ਚਾਹੀਦਾ ਹੈ, ਨਾਲੇ, ਰਾਜ ਦੇ ਅੰਦਰ-ਅੰਦਰ ਜਾਂ ਰਾਜਾਂ ਦੇ ਵਿਚਕਾਰ ਅਮਨ ਭੰਗ ਕਰਨ ਦੇ ਸਮਰਥ ਇਹਨਾਂ ਇਨਕਾਰਾਂ ਦੀ ਸਪਸ਼ਟ ਸੰਭਾਵਨਾਂ ਨੂੰ ਮੁਖ ਰਖਿਆ ਜਾਵੇ, ਤਦ ਇਹਨਾਂ ਨੂੰ ਸਿਰਫ਼ ਅੰਦਰਲੇ ਮਾਮਲੇ ਵਜੋਂ ਹੀ ਨਹੀਂ ਸਮਝਿਆ ਜਾ ਸਕਦਾ ਜਿਸਦਾ ਫ਼ੈਸਲਾ ਸੰਬੰਧਿਤ ਦੇਸ਼ ਨੇ ਕਰਨਾ ਹੈ। ਮਨੁੱਖੀ ਅਧਿਕਾਰਾਂ ਦੇ ਅੰਗ ਵਜੋਂ ਬੁਨਿਆਦੀ ਲੋਕੰਤਤਰੀ ਅਧਿਕਾਰਾਂ ਨੂੰ ਕੁਲ ਮਾਨਵਜਾਤੀ ਦੀ ਸਾਂਝੀ ਸੰਮਤੀ ਤੇ ਜਾਇਜ਼ ਆਕਾਂਖਿਆ ਸਮਝਿਆ ਗਿਆ ਹੈ, ਅਤੇ ਇਹਨਾਂ ਤੋਂ ਇਨਕਾਰ ਨੂੰ ਫ਼ਿਕਰਮੰਦੀ ਦਾ ਕਾਰਨ ਸਮਝਿਆ ਜਾਂਦਾ ਹੈ ਅਤੇ, ਜਿਥੇ ਜਿਥੇ ਉਚਿਤ ਹੋਵੇ, ਅੰਤਰਰਾਸ਼ਟਰੀ ਕਮਿਊਨਿਟੀ ਵਲੋਂ ਬੰਧੇਜ ਲਾਉਣਾ ਯੋਗ ਮੰਨਿਆ ਗਿਆ ਹੈ। ਦੂਜੇ ਸਬਦਾਂ ਵਿਚ, ਰਾਸ਼ਟਰੀਅਤਾ ਦੀ ਵਿਸ਼ਿਸ਼ਟਤਾਵਾਦ ਨੂੰ ਹੁਣ ਸਾਂਝੀ ਮਨੁੱਖਤਾ ਦੀ ਕੀਮਤ

ਉੱਤੇ ਨਹੀਂ, ਸਗੋਂ ਇਹਦੇ ਆਧਾਰ ਉੱਤੇ ਹੀ ਜਾਇਜ਼ ਤੌਰ 'ਤੇ ਸਥਾਪਤ ਕੀਤਾ ਜਾ ਸਕਦਾ ਹੈ।

## *13. ਕੀ ਕੋਈ ਦੇਸ਼ ਲੋਕਤੰਤਰੀ ਹਕੂਮਤ ਹਾਸਲ ਕਰ ਸਕਦਾ ਹੈ ?*

ਉਨ੍ਹੀਵੀਂ ਸਦੀ ਦੇ ਉਦਾਰਵਾਦੀ ਫ਼ਲਸਫ਼ੀ ਜੇ.ਐਸ. ਮਿੱਲ ਦੀ ਦਲੀਲ ਹੈ ਕਿ ਲੋਕਤੰਤਰੀ ਹਕੂਮਤ ਲਈ ਸਭਿਅਤਾ ਦੇ ਉਨਤ ਪਧਰ ਦੀ ਲੋੜ ਹੈ। ਉਸਦਾ ਵਿਚਾਰ ਸੀ ਕਿ ਗੈਰ-ਪੱਛਮੀ ਦੇਸ਼ ਆਪਾ ਨਿਰਣੇ ਦੇ ਯੋਗ ਨਹੀਂ ਹਨ, ਅਤੇ ਉਨ੍ਹਾਂ ਉਤੇ ਸ਼ਾਸਨ ਚਲਾਉਣ ਲਈ ਸਦਭਾਵੀ ਤਾਨਾਸ਼ਾਹੀ ਦੀ ਜ਼ਰੂਰਤ ਹੈ, ਅਤੇ ਇਸ ਪਖੋਂ ਪੱਛਮੀ ਸ਼ਾਸਨ ਹੀ ਚੰਗੇਰਾ ਹੈ। ਇਹ ਨਸਲਵਾਦੀ ਨਿਰਣਾ ਉਸ ਦੌਰ ਦੇ ਅੱਤ ਰੌਸ਼ਨ-ਦਿਮਾਗ ਚਿੰਤਕਾਂ ਦਾ ਵੀ ਖ਼ਾਸਾ ਸੀ। ਠੀਕ, ਸੁਸਿਖਿਅਤ ਵਸੋਂ, ਨਿਸਚਿਤ ਤੌਰ ਤੇ ਲੋਕਤੰਤਰ ਲਈ ਲਾਹੇਵੰਦ ਹੁੰਦੀ ਹੈ, ਕਿਉਂਜੁ ਇਹ ਹਾਕਮਾਂ ਅਤੇ ਮਹਿਕੂਮਾ ਦੇ ਵਿਚਕਾਰ ਪਾੜੇ ਨੂੰ ਘਟਾਉਂਦੀ ਹੈ, ਪਰ ਇਸਦਾ ਕੋਈ ਸਬੂਤ ਨਹੀਂ ਮਿਲਦਾ ਕਿ ਰਸਮੀ ਸਿਖਿਆ ਦੀ ਘਾਟ ਕਾਰਨ ਲੋਕ ਆਪਣੇ ਉਤੇ ਅਸਰ ਪਾਉਣ ਵਾਲੇ ਸਵਾਲਾਂ ਨੂੰ ਸਮਝ ਨਹੀਂ ਸਕਦੇ ਤੇ ਇਹਨਾਂ ਉਤੇ ਬਹਿਸ ਨਹੀਂ ਕਰ ਸਕਦੇ, ਜਾ ਇਹ ਕਿ ਖ਼ੁਦ ਆਪਣੇ ਮਾਮਲਿਆ ਲਈ ਜ਼ੁੰਮੇਵਾਰੀ ਨਹੀ ਚੁਕ ਸਕਦੇ। ਅਤੇ ਤਾਨਾਸ਼ਾਹੀ, ਇਹ ਭਾਵੇਂ ਸਾਮਰਾਜੀ ਹੈ ਜਾਂ ਘਰੇਗੀ, ਦਾ ਕਾਲਾ ਰਿਕਾਰਡ ਕਿਸੇ ਤਰ੍ਹਾਂ ਵੀ ਸਦਭਾਵੀ ਨਹੀਂ ਹੈ।

### ਲੋਕ ਘੋਲ

ਇਤਿਹਾਸਕ ਰਿਕਾਰਡ ਤੋਂ ਸੰਕੇਤ ਮਿਲਦਾ ਹੈ ਕਿ ਵਿਸ਼ਾਲ ਲੋਕ-ਸੰਗਰਾਮ ਅਤੇ ਲਾਮਬੰਦੀ ਤੋਂ ਬਗੈਰ ਲੋਕਤੰਤਰ ਦੀ ਸਥਾਪਤੀ ਟਾਵੀਂ ਹੀ ਕਿਤੇ ਹੋਈ ਹੈ। ਕਈ ਵਾਰ ਤਾਂ ਲੋਕ-ਘੋਲ ਬੜੀ ਲੰਮੀ ਮੁਦਤ ਤਕ ਚਲਦਾ ਰਿਹਾ ਅਤੇ ਇਹਦੇ ਲਈ ਵੱਡਾ ਮੁੱਲ ਤਾਰਨਾ ਪਿਆ। ਸਾਧਾਰਨ ਲੋਕਾਂ ਨੂੰ ਇਹ ਯਕੀਨ ਦਿਵਾਉਣਾ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਆਪਣੀਆਂ ਮੂਲ ਆਕਾਂਖਿਆਵਾ ਦੀ ਪੂਰਤੀ ਲਈ ਲੋਕਤੰਤਰੀ ਹਕੂਮਤ ਦੀ ਅਵਸਕਤਾ ਹੈ, ਤੇ ਉਹਨਾਂ ਨੂੰ ਇਹਦੀ ਮੰਗ ਕਰਨ ਵਾਸਤੇ ਜਥੇਬੰਦ ਹੋਣਾ ਚਾਹੀਦਾ ਹੈ। ਦੂਜੇ ਸਬਦਾ ਵਿਚ, ਲੋਕਤੰਤਰ ਕਿਤੋਂ ਉਪਰੋਂ ਆਪਣੇ ਆਪ ਹੀ ਝੋਲੀ ਵਿਚ ਨਹੀਂ ਆਣ ਡਿਗਦਾ। ਪਰੰਪਰਾਗਤ ਹਾਕਮ, ਫੌਜੀ ਡਿਕਟੇਟਰ, ਕਮਿਊਨਿਸਟ ਤਾਨਾਸ਼ਾਹ, ਜੀਵਨ ਭਰ ਲਈ ਪਰਧਾਨ, ਬਿਦੇਸ਼ੀ ਹਾਕਮ — ਇਹਨਾਂ ਵਿਚੋਂ ਕਿਸੇ ਨੇ ਵੀ ਆਪਣੀ ਖ਼ੁਸ਼ੀ ਨਾਲ ਸੱਤਾ ਨਹੀਂ ਸੌਂਪੀ, ਤੇ ਸਿਰਫ ਉਦੋਂ ਹੀ ਸੱਤਾ ਛਡੀ ਜਦੋਂ ਉਨ੍ਹਾਂ ਦੇ ਸ਼ਾਸਨ ਵਿਸ਼ਾਲ ਰੂਪ ਵਿਚ ਬਦਨਾਮ ਹੋ ਗਏ, ਅਤੇ ਲੋਕ-ਲਾਮਬੰਦੀ ਨੇ ਉਨ੍ਹਾਂ ਨੂੰ ਯਕੀਨ ਕਰਵਾ ਦਿਤਾ ਕਿ ਜੇ ਉਹ ਸੱਤਾ ਉਤੇ ਲਗਾਤਾਰ ਕਾਬਜ਼ ਰਹੇ ਤਾਂ ਗੜਬੜ ਹੋਰ ਵਧੇਰੇ ਵਧੇਗੀ ਅਤੇ ਸ਼ਾਸਨ ਚਲਾਉਣਾ ਅਸੰਭਵ ਹੋ ਜਾਵੇਗਾ।

## ਅੰਤਰਰਾਸ਼ਟਰੀ ਹਿਮਾਇਤ

ਬਿਦੇਸ਼ਾਂ ਦੇ ਲੋਕਤੰਤਰਾਂ ਦੀ ਹਿਮਾਇਤ ਨਿਸਚਿਤ ਤੌਰ 'ਤੇ ਲੋਕਤੰਤਰੀ ਸ਼ਕਤੀਆਂ ਦੀ ਫ਼ਤਹਿ ਵਿਚ ਅਤੇ ਲੋਕਤੰਤਰੀ ਸੰਵਿਧਾਨ ਦੀ ਪ੍ਰਾਪਤੀ ਵਿਚ ਸਹਾਈ ਹੋ ਸਕਦੀ ਹੈ। ਪਰ, ਠੰਢੀ ਜੰਗ ਦੇ ਦੌਰਾਨ, ਪੱਛਮੀ ਲੋਕਤੰਤਰਾਂ ਨੂੰ ਲੋਕਤੰਤਰ ਦੀ ਹੌਸਲਾਅਫ਼ਜ਼ਾਈ ਕਰਨ ਨਾਲੋਂ ਇਸ ਵਿਚ ਵਧੇਰੇ ਦਿਲਚਸਪੀ ਰਹੀ ਕਿ ਦੂਜੇ ਦੇਸ਼ਾਂ ਵਿਚ ਕਮਿਊਨਿਜ਼ਮ ਦੇ ਪਸਾਰ ਨੂੰ ਰੋਕਿਆ ਜਾਵੇ, ਅਤੇ ਇਸ ਉਦੇਸ਼ ਦੀ ਪੂਰਤੀ ਲਈ ਉਨ੍ਹਾਂ ਨੇ ਕੁਝ ਅੱਤ ਗੈਰਜਮਹੂਰੀ ਸ਼ਾਸਨਾਂ ਨੂੰ ਜਿਨ੍ਹਾ ਦੇ ਹਥ ਸੱਤਾ ਸੀ, ਕਾਇਮ ਰਖਣ ਵਿਚ ਮਦਦ ਦਿਤੀ। ਠੰਢੀ ਜੰਗ ਦਾ ਭੋਗ ਪੈਣ ਪਿਛੋਂ ਅੰਤਰਰਾਸਟਰੀ ਗਤੀਵਿਧੀ ਦਾ ਤਵਾਜਨ ਨਿਸਚਿਤ ਤੌਰ 'ਤੇ ਲੋਕਤੰਤਰੀ ਲਹਿਰਾਂ ਅਤੇ ਹਕੂਮਤਾਂ ਵੀ ਹਿਮਾਇਤ ਵੱਲ ਸਰਕਿਆ ਹੈ। ਇਸ ਤਰ੍ਹਾਂ ਹੀ ਹਿਮਾਇਤ ਭਾਵੇਂ ਅਹਿਮ ਹੈ, ਇਹ ਕਿਸੇ ਤਰ੍ਹਾ ਵੀ ਸੱਤਾਧਾਰੀ ਸ਼ਾਸਨ ਵਿਰੁਧ ਲੋਕਾ ਦੇ ਖ਼ੁਦ ਆਪਣੇ ਘੋਲ ਦਾ ਬਦਲ ਨਹੀਂ ਹੋ ਸਕਦੀ। ਆਖ਼ਰਕਾਰ, ਕਿਸੇ ਦੇਸ਼ ਉਤੇ ਬਾਹਰੋਂ ਸਵੈ-ਰਾਜ (ਸੈਲਫ ਗੌਰਮਿੰਟ) ਲਾਗੂ ਕਰਨ ਦੇ ਸਿਲਸਿਲੇ ਵਿਚ ਕੁਝ ਆਪਾ-ਵਿਰੋਧ ਮੌਜੂਦ ਹੈ।

## *14. ਇਕ ਵਾਰ ਪ੍ਰਾਪਤ ਕਰ ਲੈਣ ਪਿਛੋਂ, ਲੋਕਤੰਤਰ ਨੂੰ ਕਾਇਮ ਕਿਵੇਂ ਰਖਿਆ ਜਾ ਸਕਦਾ ਹੈ ?*

ਇਹਦੇ ਲਈ ਕੋਈ ਸਰਲ ਨੁਸਖ਼ਾ ਮੌਜੂਦ ਨਹੀਂ। ਪੱਛਮੀ ਲੋਕਤੰਤਰਾਂ ਨੇ ਇਕ ਲੰਮੀ ਮੁਦਤ ਵਿਚ ਸਥਿਰਤਾ ਦੀ ਪ੍ਰਾਪਤੀ ਕੀਤੀ, ਤੇ ਇਹ ਪ੍ਰਾਪਤੀ ਨਿਰੰਕੁਸ ਪਿੱਛਾਖੜ, ਫੌਜੀ ਡਿਕਟੇਟਰਸ਼ਿਪ ਜਾਂ ਫਾਸਿਜ਼ਮ ਦੇ ਹੱਥੋਂ ਸਮੇਂ ਸਮੇਂ ਦੀਆ ਉਥਲਪੁਥਲਾਂ ਦੇ ਤਜਰਬੇ ਪਿਛੋਂ ਹੋਈ। ਪਿਛੇ ਜਿਹੇ ਸਥਾਪਤ ਹੋਏ ਲੋਕਤੰਤਰਾਂ ਵਿਚੋਂ ਕੁਝ ਇਕ ਹਾਲਾਤ ਲੋਕਤੰਤਰ ਕਾਇਮ ਰਹਿਣ ਲਈ ਬਹੁਤ ਹੀ ਅਸੁਖਾਵੇਂ ਸਿਧ ਹੋ ਸਕਦੇ ਹਨ। ਹੋ ਸਕਦਾ ਹੈ ਸਮਾਜਕ ਵੰਡੀਆਂ ਏਡੀਆਂ ਡੂੰਘੀਆਂ ਹੋ ਜਾਣ ਕਿ ਉਹ ਸੁਤੰਤਰ ਰਾਜਸੀ ਪ੍ਰਣਾਲੀ ਦੇ ਅੰਦਰ ਅੰਦਰ ਅਨੁਕੂਲੀਆਂ ਨਾ ਜਾ ਸਕਣ। ਜਾਂ ਆਰਥਕਤਾ ਏਡੀ ਮਾੜੀ ਹੋ ਜਾਵੇ ਕਿ ਲੋਕਾਂ ਦੀਆ ਜਾਇਜ਼ ਆਸਾਂ ਉਮੰਗਾਂ ਦੀ ਪੂਰਤੀ ਨਾ ਕਰ ਸਕੇ। ਜਾਂ ਫੌਜ ਬਹੁਤ ਸ਼ਕਤੀਸ਼ਾਲੀ ਹੋਵੇ ਅਤੇ ਗੈਰ-ਰਾਜਸੀ ਰੋਲ ਦੇ ਸੰਬੰਧ ਵਿਚ ਬਹੁਤ ਹੀ ਅਣਮੰਨੀ ਹੋਵੇ।

## ਲੋਕਤੰਤਰੀ ਮਜਬੂਤੀ

ਪਰ, ਇਹ ਫ਼ਰਜ ਕਰਨਾ ਗਲਤੀ ਹੋਵੇਗੀ ਕਿ ਲੋਕ ਅਸੁਖਾਵੀਆਂ ਹਾਲਤਾਂ ਦੇ ਰੂਬਰੂ ਕਮਜ਼ੋਰ ਹੁੰਦੇ ਹਨ। ਲੋਕਤੰਤਰੀ ਸੰਸਥਾਵਾਂ ਨੂੰ ਮਜਬੂਤ ਕਰਨ ਲਈ ਕਦਮ ਉਠਾਏ ਜਾ ਸਕਦੇ ਹਨ ਤਾਂ ਜੁ ਉਨ੍ਹਾਂ ਦਬਾਆਂ ਨੂੰ ਸਹਿ ਸਕਣ ਜੋ ਉਨ੍ਹਾਂ ਉਪਰ ਅਟੱਲ ਤੌਰ 'ਤੇ ਪੈਣੇ ਹਨ। ਉਦਾਹਰਣ ਸਰੂਪ, ਉਨ੍ਹਾਂ ਪੇਸ਼ਾਵਰਾਂ ਦੀ ਗੁਣਵੰਤਾ ਅਤੇ ਸਿਖਲਾਈ

ਉਤੇ ਬਹੁਤ ਕੁਝ ਨਿਰਭਰ ਕਰਦਾ ਹੈ ਜਿਨ੍ਹਾਂ ਨੂੰ ਰਾਜ ਵਿਚ ਕੁੰਜੀਵਤ ਪੁਜ਼ੀਸਨ ਹਾਸਲ ਹਨ : ਜੁਡੀਸ਼ਰੀ ਅਤੇ ਸੰਵਿਧਾਨਕ ਕਾਨੂੰਨਦਾਨਾਂ, ਪਾਰਲੀਮੈਂਟਰੀ ਕਲਰਕਾਂ, ਚੋਣ-ਅਫ਼ਸਰਾਂ ਅਤੇ ਸਿਵਲ ਸਰਵਿਸ (ਨਾਗਰਿਕ ਸੇਵਾ) ਉਪਰ ਵਧੇਰੇ ਵਿਆਪਕ ਰੂਪ ਵਿਚ। ਰਾਜਸੀ ਪਾਰਟੀਆਂ ਦੇ ਨਿਰਮਾਣ ਦੀ, ਅਤੇ ਖ਼ੁਦ ਆਪਣੇ ਕਾਰਕੁਨਾਂ ਦੀ ਸਿਖਲਾਈ ਤਕ ਉਨ੍ਹਾਂ ਦੀ ਰਸਾਈ ਦੀ ਲੋੜ ਹੈ। ਨਾਗਰਿਕ ਸਮਾਜ ਦੀਆਂ ਪ੍ਰਮੁਖ ਸੰਸਥਾਵਾਂ — ਮੀਡੀਆ, ਕਾਰੋਬਾਰ, ਟ੍ਰੇਡ ਯੂਨੀਅਨਾਂ, ਗੈਰ ਸਰਕਾਰੀ ਜਥੇਬੰਦੀਆਂ ਆਮ ਰੂਪ ਵਿਚ — ਲਈ ਅਵਸ਼ਕ ਹੈ ਕਿ ਉਹ ਰਾਜ ਅਤੇ ਉਹਦੀ ਸਰਪ੍ਰਸਤੀ ਤੋਂ ਸੁਤੰਤਰ ਤੌਰ 'ਤੇ ਕੰਮ ਕਰਨ ਦੀ ਆਪਣੀ ਸਮਰਥਾ ਨੂੰ ਵਧਾਉਣ। ਸੀਨੀਅਰ ਪੁਲੀਟੀਕਲ ਲੀਡਰਾਂ ਦੀ ਯੋਗਤਾ ਅਤੇ ਇਮਾਨਦਾਰੀ ਉਤੇ ਅਤੇ ਲੋਕਤੰਤਰੀ ਤੇ ਸੰਵਿਧਾਨਿਕ ਰਾਜਨੀਤੀ ਵੱਲ ਉਨ੍ਹਾਂ ਦੀ ਪ੍ਰਤਿਬੱਧਤਾ ਅਤੇ ਤਤਕਾਲੀ ਮਸਲਿਆ ਦੇ ਹੱਲ ਉਤੇ ਅਤੇ ਸੱਤਾ ਲਗਾਤਾਰ ਉਨ੍ਹਾਂ ਦੇ ਹੱਥਾਂ ਵਿਚ ਰਹਿਣ ਉਤੇ ਵੀ ਬੜਾ ਕੁਝ ਨਿਰਭਰ ਕਰਦਾ ਹੈ।

## ਦੋ-ਪਾਸੀ ਘੋਲ

ਲੋਕਤੰਤਰ ਦੀ ਕਾਇਮੀ ਨੂੰ ਸ਼ਾਇਦ ਨਾਲੋ-ਨਾਲ ਦੋ ਮੋਰਚਿਆਂ ਉਤੇ ਘੁਲੇ ਜਾਂਦੇ ਘੋਲ ਦੇ ਰੂਪ ਵਿਚ ਵੇਖਿਆ ਜਾ ਸਕਦਾ ਹੈ। ਇਕ ਪਾਸੇ ਲੋਕਤੰਤਰ-ਵਿਰੋਧੀ ਤਾਕਤਾਂ ਵਿਰੁੱਧ ਘੋਲ ਹੈ ਜਿਨ੍ਹਾਂ ਨੇ ਸੁਤੰਤਰ ਸੰਸਥਾਵਾਂ ਨਾਲ ਜਾਂ ਰਾਜਸੀ ਅਮਲ ਉਤੇ ਸਾਧਾਰਨ ਲੋਕਾ ਦੇ ਅਸਰ ਨਾਲ ਆਪਣੇ ਆਪ ਨੂੰ ਕਦੇ ਵੀ ਇਕਸੁਰ ਨਹੀਂ ਕੀਤਾ। ਦੂਜੇ ਪਾਸੇ, ਖ਼ੁਦ ਲੋਕਤੰਤਰੀ ਪਾਰਟੀਆਂ ਦੇ ਪਾੜਾ-ਪਾਊ ਲੱਛਣਾਂ ਨੂੰ ਕਾਬੂ ਵਿਚ ਰਖਣ ਦਾ ਘੋਲ ਹੈ, ਜਿਵੇਂ ਕਿ ਸਰਕਾਰੀ ਪਦ ਲਈ ਮੁਕਾਬਲਾ ਅਤੇ ਰਾਜਨੀਤੀ ਨੂੰ ਇਕ ਅਜੇਹੀ ਖੇਡ ਸਮਝਣਾ ਜਿਸ ਵਿਚ ਜੇਤੂ ਨੂੰ ਹੀ ਸਾਰੇ ਇਨਾਮ ਮਿਲਦੇ ਹਨ, ਆਦਿ ਲੱਛਣ ਪਹਿਲਾ ਘੋਲ ਸਮਾਜ ਦੇ ਅੰਦਰ-ਅੰਦਰ ਉਨ੍ਹਾਂ ਸੰਸਥਾਵਾਂ ਅਤੇ ਗਰੁਪਾਂ ਦੇ ਪ੍ਰਬਲ ਪ੍ਰਭਾਵ ਉਤੇ ਨਿਰਭਰ ਹੋਵੇਗਾ ਜਿਨ੍ਹਾ ਨੂੰ ਲੋਕਤੰਤਰ ਦੇ ਕਾਇਮ ਰਹਿਣ ਵਿਚ ਦਿਲਚਸਪੀ ਹੈ ਅਤੇ ਜੋ ਇਹਦੇ ਬਚਾਉ ਲਈ ਤਿਆਰ-ਬਰ-ਤਿਆਰ ਰਹਿੰਦੇ ਹਨ। ਦੂਜਾ ਘੋਲ ਸੱਤਾ ਦੀ ਵਰਤੋਂ ਸੰਬੰਧੀ ਨਿਸਚਿਤ ਸਵੈਕਾਬੂ ਉਤੇ ਰਾਜਸੀ ਵਿਰੋਧੀਆਂ ਨਾਲ ਗੱਲਬਾਤ ਦਾ ਦਰਵਾਜ਼ਾ ਖੁੱਲ੍ਹਾ ਰਖਣ ਦੀ ਰਜ਼ਾਮੰਦੀ ਉਤੇ ਅਤੇ ਹੋਰਨਾਂ ਦੇ ਰਾਜਸੀ ਅਧਿਕਾਰਾਂ ਲਈ ਆਮ ਵਸੋਂ ਵਲੋਂ ਸਤਿਕਾਰ ਉਤੇ ਨਿਰਭਰ ਹੁੰਦਾ ਹੈ।

## *15. ਕ੍ਰਿਆਸ਼ੀਲ ਲੋਕਤੰਤਰ ਦੇ ਮੁਖ ਅੰਗ ਕਿਹੜੇ ਹਨ ?*

ਕ੍ਰਿਆਸ਼ੀਲ ਲੋਕਤੰਤਰ ਦੇ ਚਾਰ ਮੁਖ ਅੰਗ ਹਨ। ਇਹ ਹਨ : ਸੁਤੰਤਰ ਤੇ ਨਿਆਂਕਾਰੀ ਚੋਣਾਂ; ਖੁਲ੍ਹੀ ਤੇ ਜਾਵਬਦੇਹ ਹਕੂਮਤ, ਸਿਵਲ ਤੇ ਰਾਜਸੀ ਅਧਿਕਾਰ, ਲੋਕਤੰਤਰੀ ਜਾਂ 'ਸਿਵਿਲ' ਸਮਾਜ। ਇਹ ਅੰਗ ਇਸ ਤੋਂ ਪਹਿਲੇ ਸਵਾਲਾਂ ਵਿਚ ਸੰਖੇਪ ਤਰ੍ਹਾਂ ਵਿਚਾਰੇ ਜਾ ਚੁੱਕੇ ਹਨ; ਇਥੇ ਇਹਨਾਂ ਨੂੰ ਵਧੇਰੇ ਬਾਕਾਇਦਾ ਤੌਰ 'ਤੇ

ਬਿਆਨ ਕੀਤਾ ਜਾਵੇਗਾ, ਕਿਉਂਜੁ ਇਹ ਅਗਲੇ ਪ੍ਰਸ਼ਨਾਂ ਲਈ ਚੌਖਠੇ ਦਾ ਕੰਮ ਦੇਣਗੇ। ਇਸ ਚੌਖਠੇ ਨੂੰ 'ਲੋਕਤੰਤਰੀ ਪਿਰਾਮਿਡ' ਦੇ ਰੂਪ ਵਿਚ ਖਾਕੇ ਰਾਹੀਂ ਪੇਸ਼ ਕੀਤਾ ਜਾ ਸਕਦਾ ਹੈ, ਜਿਸ ਵਿਚ ਹਰ ਅੰਗ ਸਮੁਚ ਲਈ ਜ਼ਰੂਰੀ ਹੈ (ਵੇਖੋ ਚਿੱਤਰ 1)।




ਚਿਤਰ 1: ਲੋਕਤੰਤਰੀ ਮੀਨਾਰ

## ਸੁਤੰਤਰ ਤੇ ਨਿਆਂਕਾਰੀ ਚੋਣਾਂ

ਮੁਕਾਬਲੇ ਵਾਲੀਆਂ ਚੋਣਾਂ ਮੁਖ ਸਾਧਨ ਹਨ ਜਿਸ ਦੁਆਰਾ ਸਰਕਾਰੀ ਕਰਮਚਾਰੀਆਂ ਨੂੰ ਲੋਕ-ਕੰਟਰੋਲ ਦੇ ਅਧੀਨ ਰਖਿਆ ਤੇ ਜਵਾਬਦੇਹ ਬਣਾਇਆ ਜਾਂਦਾ ਹੈ। ਇਹ ਸਰਕਾਰੀ ਪਦ ਤਕ ਰਸਾਈ ਦੇ ਸੰਬੰਧ ਵਿਚ ਅਤੇ ਆਪਣੇ ਵੋਟਰਾਂ ਦੀ ਕਦਰ ਦੇ ਸੰਬੰਧ ਵਿਚ ਵੀ, ਨਾਗਰਿਕਾਂ ਵਿਚਕਾਰ ਰਾਜਸੀ ਸਮਾਨਤਾ ਨੂੰ ਯਕੀਨੀ ਬਣਾਉਣ ਲਈ ਮਹੱਤਵਪੂਰਨ ਪਿੜ ਵੀ ਹਨ। 'ਸੁਤੰਤਰ ਤੇ ਨਿਆਂਕਾਰੀ ਚੋਣਾਂ' ਦੀ ਕਸੌਟੀ ਵਿਚ ਸਭ ਤੋਂ ਪਹਿਲਾਂ ਚੋਣ ਦਾ ਸਿਸਟਮ (ਪ੍ਰਣਾਲੀ) ਸ਼ਾਮਿਲ ਹੈ, ਅਰਥਾਤ, ਕਾਨੂੰਨ ਜਿਹੜੇ ਨਿਰਧਾਰਿਤ ਕਰਦੇ ਹਨ ਕਿ ਕਿਹੜੇ ਪਦ ਚੁਣੇ ਜਾਣੇ ਹਨ, ਇਹਨਾਂ ਲਈ ਕੌਣ ਖੜਾ ਹੋ ਸਕਦਾ ਹੈ, ਕਿਹੜੀਆਂ ਚੋਣਾਂ ਹੋਣੀਆਂ ਹਨ, ਕੌਣ ਵੋਟ ਪਾ ਸਕਦੇ ਹਨ, ਚੋਣ-ਹਲਕੇ ਕਿਵੇਂ ਉਲੀਕੇ ਜਾਣੇ ਹਨ, ਜੇਤੂਆਂ ਨੂੰ ਚੁਣਨ ਲਈ ਵੋਟਾਂ ਨੂੰ ਕਿਵੇਂ ਜੋੜਿਆ ਜਾਣਾ ਹੈ, ਆਦਿ। ਦੂਜਾ ਹੈ, ਚੋਣ-ਅਮਲ, ਅਰਥਾਤ, ਵਿਅਕਤੀਗਤ ਚੋਣਾਂ ਦਾ ਪ੍ਰਬੰਧ, ਵੋਟਰਾ ਦੀ ਮੁਢਲੀ ਰਜਿਸਟਰੇਸ਼ਨ ਤੋਂ ਲੈ ਕੇ, ਮੁਹਿੰਮ ਰਾਹੀ, ਪਰਚੀਆ ਦੀ ਗਿਣਤੀ ਤਕ ਇਹ ਯਕੀਨੀ ਬਣਾਉਣ ਲਈ ਕਿ ਕਾਨੂੰਨ ਕਰੜੀ ਤਰ੍ਹਾਂ ਤੇ ਪਖਪਾਤ ਤੋਂ ਬਿਨਾ ਲਾਗੂ ਕੀਤਾ ਜਾਂਦਾ ਹੈ ਅਤੇ ਨਤੀਜੇ ਨੂੰ ਸੰਦੇਹੀ ਬਣਾਉਣ ਲਈ ਕੋਈ ਭ੍ਰਿਸ਼ਟ ਗੱਲ ਨਹੀਂ ਕੀਤੀ ਗਈ, ਅਮਲੀ ਰੂਪ ਵਿਚ ਕਿਵੇ ਸਿਰੇ ਚਾੜ੍ਹਿਆ ਜਾਂਦਾ ਹੈ।

## ਖੁਲ੍ਹੀ ਤੇ ਜਵਾਬਦੇਹ ਹਕੂਮਤ

ਲੋਕਤੰਤਰ ਵਿਚ ਲੋਕਾਂ ਸਾਹਮਣੇ ਸਰਕਾਰ ਦੀ ਜਵਾਬਦੇਹੀ ਇਕ ਪਾਸੇ ਕਾਨੂੰਨੀ ਜਵਾਬਦੇਹੀ ਹੈ : ਸਭਨਾਂ ਸਰਕਾਰੀ ਕਮਰਚਾਰੀਆਂ ਵਲੋਂ ਕਾਨੂੰਨ ਦੀ ਪਾਲਣਾ ਦੇ ਸੰਬੰਧ ਵਿਚ ਅਦਾਲਤਾਂ ਨੂੰ ਜਵਾਬਦੇਹੀ (ਕਾਨੂੰਨ ਦਾ ਰਾਜ), ਦੂਜੇ ਪਾਸੇ, ਰਾਜਸੀ ਜਵਾਬਦੇਹੀ : ਸਰਕਾਰੀ ਨੀਤੀ ਤੇ ਗਤੀਵਿਧੀਆਂ ਦੀ ਉਚਿਤਤਾ ਲਈ ਪਾਰਲੀਮੈਂਟ ਅਤੇ ਪਬਲਿਕ ਅੱਗੇ ਜਵਾਬਦੇਹੀ। ਇਸ ਜਵਾਬਦੇਹੀ ਦਾ ਨਿਰਭਰ ਹਕੂਮਤ ਤੋਂ ਅਦਾਲਤਾਂ ਦੀ ਆਜ਼ਾਦੀ, ਸੰਵਿਧਾਨ ਦੀ ਰਖਿਆ ਕਰਨ, ਦੋਸ਼ ਨਿਸਚਿਤ ਕਰਨ ਅਤੇ ਦੋਸ਼ੀਆਂ ਨੂੰ ਦੰਡ ਦੇਣ ਬਾਰੇ ਇਹਨਾਂ ਦੇ ਅਧਿਕਾਰ, ਅਤੇ ਕਾਨੂੰਨ-ਸਾਜ਼ੀ, ਕਰ-ਪ੍ਰਣਾਲੀ ਤੇ ਹਕੂਮਤ ਦੀ ਪੜਤਾਲ ਸੰਬੰਧੀ ਪਾਰਲੀਮੈਂਟ ਦੇ ਅਧਿਕਾਰ ਅਤੇ ਪਾਰਲੀਮੈਂਟ ਦੀ ਹਕੂਮਤ ਤੋਂ ਆਜ਼ਾਦੀ ਉਤੇ ਹੈ। ਜਵਾਬਦੇਹ ਹੋਣ ਤੋਂ ਇਲਾਵਾ, ਲੋਕਤੰਤਰੀ ਹਕੂਮਤ ਸੰਵਿਧਾਨ ਦੀਆਂ ਰਸਮੀ ਮੰਗਾਂ ਰਾਹੀਂ ਅਤੇ ਵਖ ਵਖ ਸ਼ਕਲਾਂ ਵਿਚ ਲੋਕ-ਰਾਏ ਦੇ ਪ੍ਰਗਟਾਉ ਸਾਹਮਣੇ ਇਹਦੇ ਖੁਲ੍ਹੇਪਨ ਰਾਹੀਂ ਵੀ, ਦੋਵੇਂ ਤਰ੍ਹਾਂ ਨਾਲ, ਉਤਰਦਾਈ ਹੋਣੀ ਚਾਹੀਦੀ ਹੈ।

## ਸਿਵਿਲ ਤੇ ਰਾਜਸੀ ਅਧਿਕਾਰ

ਸਿਵਿਲ ਅਤੇ ਰਾਜਸੀ ਅਧਿਕਾਰਾਂ ਵਿਚ ਉਹ ਆਜ਼ਾਦੀਆਂ — ਲਿਖਣ ਬੋਲਣ, ਇਕੱਤਰ ਹੋਣ, ਗਤੀਵਿਧੀ, ਆਦਿ — ਸ਼ਾਮਿਲ ਹਨ ਜੋ ਇਹਦੇ ਲਈ ਜ਼ਰੂਰੀ ਸ਼ਰਤ ਹਨ ਕਿ ਲੋਕ ਰਾਜਸੀ ਤੌਰ ਤੇ ਕ੍ਰਿਆਸ਼ੀਲ ਹੋਣ, ਸਿਵਿਲ ਸਮਾਜ ਦੇ ਅੰਦਰ-ਅੰਦਰ ਸਵੈ-ਸੰਗਠਨ ਦੇ ਰੂਪ ਵਿਚ ਵੀ ਜਾਂ ਹਕੂਮਤ ਉਪਰ ਅਸਰਅੰਦਾਜ ਹੋਣ ਦੇ ਸੰਬੰਧ ਵਿਚ ਵੀ। ਭਾਵੇਂ ਇਹਨਾਂ ਅਧਿਕਾਰਾਂ ਦੀ ਜ਼ਾਮਨੀ ਯੋਗ ਤੌਰ 'ਤੇ ਵਿਅਕਤੀਆਂ ਨੂੰ, ਵਧੇਰੇ ਆਮ ਰੂਪ ਵਿਚ ਮਨੁੱਖੀ ਅਧਿਕਾਰਾਂ ਦੇ ਅੰਗ ਵਜੋਂ, ਦੇ ਦਿਤੀ ਗਈ ਹੈ, ਇਹਨਾਂ ਦਾ ਮੁੱਲ ਸਾਂਝੇ ਅਮਲ ਦੇ ਸੰਦਰਭ ਵਿਚ ਹੀ ਪੈਂਦਾ ਹੈ : ਸਾਂਝੇ ਟੀਚਿਆਂ ਲਈ ਦੂਜਿਆਂ ਨਾਲ ਜੁੜਨਾ, ਮੁਹਿੰਮ ਚਲਾਉਣਾ, ਲੋਕ-ਰਾਏ ਨੂੰ ਪ੍ਰਭਾਵਿਤ ਕਰਨਾ, ਆਦਿ। ਇਸ ਲਈ ਵਿਅਕਤੀਗਤ ਅਧਿਕਾਰਾਂ ਨੂੰ ਸਾਂਝੇ ਉਦੇਸ਼ਾਂ ਦੇ ਵਿਪ੍ਰੀਤ ਵੇਖਣਾ, ਜਾਂ ਸਾਂਝੀ ਨਿਰਣੇਕਾਰੀ ਦੇ ਅਮਲਾਂ ਦੇ ਅਤੇ ਲੋਕ-ਕੰਟਰੋਲ ਦੇ ਉਲਟ ਸਮਝਣਾ .ਗਲਤੀ ਹੈ, ਕਿਉਂਜੁ ਵਿਅਕਤੀਗਤ ਅਧਿਕਾਰ ਤਾਂ ਸਾਂਝੀ ਨਿਰਣੇਕਾਰੀ ਤੇ ਲੋਕ-ਕੰਟਰੋਲ ਦੀ ਜ਼ਰੂਰੀ ਬੁਨਿਆਦ ਹਨ।

## ਲੋਕਤੰਤਰੀ ਜਾਂ 'ਸਿਵਿਲ' ਸਮਾਜ

'ਸਿਵਿਲ' ਸਮਾਜ ਦਾ ਵਿਚਾਰ ਇਹ ਸੁਝਾਉਂਦਾ ਹੈ ਕਿ ਲੋਕਤੰਤਰ ਨੂੰ ਹਰ ਪ੍ਰਕਾਰ ਦੀਆਂ ਸਮਾਜਕ ਸੰਸਥਾਵਾਂ ਦੀ ਲੋੜ ਹੈ ਜਿਹੜੀਆਂ ਰਾਜ ਤੋਂ ਸੁਤੰਤਰ ਤੌਰ 'ਤੇ ਜਥੇਬੰਦ ਕੀਤੀਆਂ ਜਾਂਦੀਆਂ ਹਨ। ਕੇਵਲ ਇਸੇ ਤਰ੍ਹਾਂ ਨਾਲ ਰਾਜ ਦੀ ਸੱਤਾ ਸੀਮਿਤ ਕੀਤੀ ਜਾ ਸਕਦੀ ਹੈ। ਲੋਕ-ਰਾਏ ਨੂੰ ਉਪਰੋਂ ਨਿਯੰਤ੍ਰਿਤ ਕਰਨ ਦੀ ਥਾਂ ਥੱਲਿਉਂ ਜੋੜਿਆ-ਮੇਲਿਆ ਜਾ ਸਕਦਾ ਹੈ, ਅਤੇ ਨਿਰੰਕੁਸ ਸ਼ਾਸਨ ਦੀ ਮੁਜ਼ਾਹਮਤ ਕਰਨ ਲਈ ਸਮਾਜ ਸਵੈ-ਭਰੋਸੇ ਦੀ ਪ੍ਰਾਪਤੀ ਕਰ ਸਕਦਾ ਹੈ। ਇਸ ਅਸੂਲ ਵਿਚ ਕਿ ਇਹ ਸੰਸਥਾਵਾਂ ਇਹੋ ਨਹੀਂ ਕਿ ਸੁਤੰਤਰ ਹੋਣ ਸਗੋਂ ਇਹ ਵੀ ਕਿ ਇਹ ਅੰਦਰੂਨੀ ਤੌਰ ਤੇ ਜਮਹੂਰੀ ਹੋਣ, ਇਹ ਵਿਚਾਰ ਸ਼ਾਮਿਲ ਹੈ ਕਿ ਰਾਜ ਦੇ ਪਧਰ ਉਤੇ ਲੋਕਤੰਤਰ ਦੀਆਂ ਜੜ੍ਹਾਂ ਕਮਜ਼ੋਰ ਤਰ੍ਹਾਂ ਲਗੀਆਂ ਹੋਣਗੀਆਂ ਜੇਕਰ ਬਾਕੀ ਦੇ ਸਮਾਜ ਨੂੰ ਨਿਰੰਕੁਸ਼ ਤਰ੍ਹਾਂ ਚਲਾਇਆ ਜਾਂਦਾ ਹੈ। ਜੇ ਪਰਿਵਾਰ, ਸਕੂਲ ਅਤੇ ਚਰਚ (ਮਜ਼ਹਬੀ ਸੰਗਠਨ) ਵਿਚ ਸੱਤਾਵਾਦੀ ਢੰਗ ਨਾਲ ਚਲਣ ਦੀ ਗੇੜ ਲੋਕਾਂ ਨੂੰ ਪੈ ਜਾਵੇ, ਅਤੇ ਉਨ੍ਹਾਂ ਨੂੰ ਕਾਰਜ-ਕੇਂਦਰ ਉਤੇ, ਗੁਆਂਢ ਅਤੇ ਰਜ਼ਾਕਾਰ ਸੰਸਥਾਵਾਂ-ਸਭਾਵਾਂ ਵਿਚ ਸਵੈ-ਸੰਗਠਨ ਅਤੇ ਸਹਿ-ਨਿਰਧਾਰਣ ਦਾ ਕੋਈ ਤਜਰਬਾ ਨਾ ਹੋਵੇ, ਉਹ ਸਰਗਰਮ ਨਾਗਰਿਕ ਨਹੀਂ ਬਣ ਸਕਣਗੇ ਜਾਂ ਆਪਣੇ ਆਮ ਸਮਾਜ ਦੀ ਹਾਲਤ ਦੇ ਸੰਬੰਧ ਵਿਚ ਕੋਈ ਜ਼ੁੰਮੇਵਾਰੀ ਮਹਿਸੂਸ ਨਹੀਂ ਕਰ ਸਕਣਗੇ।

# 2

# ਸੁਤੰਤਰ ਤੇ ਨਿਆਂਕਾਰੀ ਚੋਣਾਂ

## *16. ਚੋਣਾਂ ਮਹੱਤਵਪੂਰਨ ਕਿਉਂ ਹਨ ?*

ਰਾਸ਼ਟਰੀ ਪਧਰ ਉਤੇ ਚੋਣਾਂ ਦਾ ਉਦੇਸ਼ ਦੂਹਰਾ ਹੈ। ਪਹਿਲਾ ਹੈ ਹਕੂਮਤ ਦਾ ਮੁਖੀ ਜਾਂ ਕਾਰਜਕਾਰੀ ਮੁਖੀ ਚੁਣਨਾ ਅਤੇ ਸਪਸ਼ਟ ਨੀਤੀ ਉਲੀਕਣਾ ਜੋ ਹਕੂਮਤ ਨੇ ਧਾਰਨ ਕਰਨੀ ਹੈ। ਦੂਜੇ, ਪ੍ਰਤਿਨਿਧ ਅਸੰਬਲੀ, ਵਿਧਾਨ ਸਭਾ ਜਾ ਪਾਰਲੀਮੈਂਟ ਦੇ ਮੈਂਬਰਾਂ ਦੀ ਚੋਣ ਜਿਹੜੇ ਲੋਕਾਂ ਵਲੋਂ ਕਾਨੂੰਨ ਸਾਜੀ ਤੇ ਕਰ-ਪ੍ਰਣਾਲੀ ਬਾਰੇ ਫ਼ੈਸਲੇ ਕਰਨਗੇ ਅਤੇ ਸਰਕਾਰ ਦੇ ਕੰਮ ਦੀ ਪੜਤਾਲ ਵੀ ਕਰਨਗੇ। ਪਰਧਾਨਗੀ (ਪ੍ਰੈਜ਼ੀਡੈਂਸਲ) ਪ੍ਰਣਾਲੀ ਵਿਚ ਜਿਥੇ ਪਰਧਾਨ ਹਕੂਮਤ ਦਾ ਮੁਖੀ ਹੁੰਦਾ ਹੈ, ਇਨ੍ਹਾਂ ਦੋਹਾਂ ਉਦੇਸ਼ਾਂ ਨੂੰ ਸਪਸ਼ਟ ਤਰ੍ਹਾਂ ਨਿਖੇੜਨ ਲਈ ਪ੍ਰਧਾਨ ਅਤੇ ਕਾਨੂੰਨਸਾਜ਼ ਹਨ, ਇਹ ਚੋਣਾਂ ਇਕੋ ਵੇਲੇ ਵੀ ਹੋ ਸਕਦੀਆਂ ਹਨ ਤੇ ਵਖ ਵਖ ਸਮੇਂ 'ਤੇ ਵੀ। ਪਾਰਲੀਮੈਂਟਰੀ ਪ੍ਰਣਾਲੀ ਵਿਚ ਜਿਸ ਵਿਚ ਹਕੂਮਤ ਦਾ ਮੁਖੀ ਪ੍ਰਧਾਨ ਮੰਤਰੀ ਹੁੰਦਾ ਹੈ ਇਕੋ ਹੀ ਚੋਣ ਦੋਹਾ ਉਦੇਸ਼ਾਂ ਦੀ ਪੂਰਤੀ ਕਰ ਦਿੰਦੀ ਹੈ, ਕਿਉਂਜੁ ਹਕੂਮਤ ਦੇ ਮੁਖੀ ਬਾਰੇ ਨਿਰਣਾ ਪਾਰਲੀਮੈਟ ਦੇ ਮੈਂਬਰਾਂ ਨੇ ਹੀ ਇਸ ਆਧਾਰ ਉਤੇ ਕਰਨਾ ਹੁੰਦਾ ਹੈ ਕਿ ਕਿਹੜਾ ਪਾਰਟੀ ਲੀਡਰ ਪਾਰਲੀਮੈਂਟ ਵਿਚ ਬਹੁ-ਸੰਮਤੀ ਦੀ ਹਿਮਾਇਤ ਹਾਸਲ ਕਰ ਸਕਦਾ ਹੈ।

## ਚੋਣਾਂ ਤੇ ਲੋਕ-ਕੰਟਰੋਲ

ਖੁਲ੍ਹੀ ਤੇ ਪ੍ਰਤਿਯੋਗੀ ਪ੍ਰਕ੍ਰਿਆ ਵਿਚ ਇਹਨਾਂ ਸਰਕਾਰੀ ਪਦ-ਧਾਰੀਆ ਦੀ ਬਾਕਾਇਦਾ ਚੋਣ ਪ੍ਰਤਿਨਿਧ ਲੋਕਤੰਤਰ ਵਿਚ ਲੋਕ-ਕੰਟਰੋਲ ਦਾ ਮੁਖ ਸਾਧਨ ਹੈ। ਚੋਣਾਂ ਦਰਸਾਂਦੀਆਂ ਹਨ ਕਿ ਰਾਜਸੀ ਸੱਤਾ ਲੋਕਾਂ ਤੋਂ ਹਾਸਲ ਹੁੰਦੀ ਹੈ ਅਤੇ ਉਨ੍ਹਾਂ ਵਾਸਤੇ ਹੀ ਅਮਾਨਤ ਵਜੋ ਰਖੀ ਜਾਂਦੀ ਹੈ, ਅਤੇ ਉਹ ਨੀਤੀਵਾਨ ਆਪਣੀਆਂ ਗਤੀਵਿਧੀਆਂ ਲਈ ਲੋਕਾਂ ਸਾਹਮਣੇ ਜਵਾਬਦੇਹ ਹਨ। ਆਖ਼ਰੀ ਚਾਰੇ ਵਜੋਂ, ਪਦ ਤੋਂ ਹਟਾਏ ਜਾਣ ਦੀ ਸੰਭਾਵਨਾ ਯਕੀਨੀ ਬਣਾਉਂਦੀ ਹੈ ਕਿ ਚੁਣੇ ਗਏ ਪ੍ਰਤਿਨਿਧੀ ਲੋਕਾਂ ਦੇ ਭਰੋਸੇ ਵਿਚ ਪੂਰੇ ਉਤਰਨਗੇ ਅਤੇ ਕਰਤਵ ਦੀ ਪਾਲਣਾ ਕਰਦਿਆਂ ਸਰਕਾਰੀ ਪਦ ਦੇ ਮਿਆਰਾਂ ਨੂੰ ਕਾਇਮ ਰਖਣਗੇ, ਅਤੇ ਇਹ ਸੰਭਾਵਨਾ ਸਰਕਾਰ ਦੇ ਅਮਲੇ ਅਤੇ ਨੀਤੀਆਂ ਵਿਚ ਉਨ੍ਹਾਂ ਤਬਦੀਲੀਆਂ ਦੀ ਜ਼ਾਮਨੀ ਦਿੰਦੀ ਹੈ ਜਿਨ੍ਹਾਂ ਦੀ ਤਬਦੀਲ ਹੋ ਰਹੇ ਹਾਲਾਤ ਵਿਚ ਲੋੜ ਹੈ।

## *17. ਕੀ ਰਾਜ ਦਾ ਮੁਖੀ ਲੋਕਾਂ ਦੁਆਰਾ ਚੁਣਿਆ ਜਾਵੇ ?*

ਰਾਜ ਦੇ ਮੁਖੀ ਦਾ ਪਦ ਵੱਡੀ ਹਦ ਤਕ ਰਸਮੀ ਤੇ ਪ੍ਰਤੀਕਮਈ ਹੀ ਹੋਣਾ ਚਾਹੀਦਾ ਹੈ ਜਿਹੜਾ ਪਾਰਟੀ ਦੇ ਮੁਕਾਬਲੇ ਉਤੇ ਰਾਸ਼ਟਰ ਦੀ ਏਕਤਾ ਨੂੰ, ਸਰਕਾਰਾਂ ਦੀ ਬਦਲਣਯੋਗਤਾ ਉਤੇ ਰਾਜ ਦੀ ਨਿਰੰਤਰਤਾ ਨੂੰ, ਨਿਸਚਿਤਤਾ ਕਾਨੂੰਨਸਾਜ਼ੀ ਦੇ ਅਸਥਾਈਪਣ ਉਤੇ ਸੰਵਿਧਾਨ ਦੇ ਸਥਾਈਪਣ ਨੂੰ ਦਰਸਾਏ। ਇਹ ਪ੍ਰਤੀਕਮਈ ਕਿਰਿਆ ਰਾਸ਼ਟਰੀ ਸੰਕਟ ਜਾਂ ਸੰਵਿਧਾਨਿਕ ਵਿਵਾਦ ਦੇ ਵਕਤ ਵਿਸ਼ੇਸ਼ ਮਹੱਤਤਾ ਧਾਰਨ ਕਰ ਸਕਦੀ ਹੈ ਜਦੋਂ ਰਾਜ ਦਾ ਪ੍ਰਮੁਖ ਅਖ਼ਤਿਆਰੀ ਅਧਿਕਾਰ ਦੀ ਤਕੜੀ ਵਰਤੋਂ ਕਰ ਸਕਦਾ ਹੈ।

## ਵਖ ਵਖ ਪ੍ਰਣਾਲੀਆਂ

ਪਰਧਾਨਗੀ ਪ੍ਰਣਾਲੀ ਵਿਚ, ਚੁਣਿਆਂ ਹੋਇਆ ਪਰਧਾਨ ਰਾਜ ਮੁਖੀ ਦੇ ਰਸਮੀ ਕਰਤੱਵ ਨੂੰ ਹਕੂਮਤ ਦੇ ਮੁਖੀ ਦੀ ਕਾਰਜਸਾਧਕ ਕ੍ਰਿਆ ਨਾਲ ਜੋੜਦਾ ਹੈ (ਜਿਵੇਂ ਕਿ ਯੂ. ਐਸ. ਏ ਅਤੇ ਬਹੁਤੇ ਲਾਤੀਨੀ ਅਮਰੀਕੀ ਦੇਸ਼ਾਂ ਵਿਚ ਤੇ ਰੂਸ ਵਿਚ)। ਪਾਰਲੀਮੈਂਟਰੀ ਰੀਪਬਲਿਕ ਵਿਚ ਰਾਜ ਦਾ ਮੁਖੀ ਗੈਰ-ਪ੍ਰਸ਼ਾਸਕ ਪਰਧਾਨ ਹੁੰਦਾ ਹੈ ਜਿਹੜਾ ਸਿਧੇ ਤੌਰ ਤੇ ਜਾਂ ਪਾਰਲੀਮੈਂਟ ਦੁਆਰਾ ਚੁਣਿਆ ਜਾਂਦਾ ਹੈ (ਜਿਵੇਂ ਕਿ ਜਰਮਨੀ, ਆਇਰਲੈਂਡ, ਇੰਡੀਆ, ਆਦਿ ਵਿਚ)। ਸੰਵਿਧਾਨਿਕ ਬਾਦਸ਼ਾਹਤ ਵਿਚ, ਰਾਜ ਦਾ ਮੁਖੀ ਜੱਦੀ ਹੁੰਦਾ ਹੈ ਅਤੇ ਜੀਵਨ ਭਰ ਲਈ ਆਪਣੇ ਪਦ ਉਤੇ ਟਿਕਿਆ ਰਹਿੰਦਾ ਹੈ (ਜਿਵੇਂ ਕਿ ਬਿਲਜੀਅਮ, ਸਪੇਨ, ਯੂ. ਕੇ. ਵਿਚ)।

## ਉਤਮ ਕੋਈ ਨਾ

ਇਹਨਾਂ ਵਿਚੋਂ ਕਿਹੜਾ ਉਤਮ ਹੈ ? ਇਹਦਾ ਕੋਈ ਸਰਲ ਜਿਹਾ ਉਤਰ ਨਹੀ, ਕਿਉਂਜੁ ਹਰ ਇਕ ਦਾ ਮੁਲੰਕਣ ਸਮੁੱਚੀ ਸੰਵਿਧਾਨਿਕ ਪ੍ਰਣਾਲੀ ਦੇ ਸੰਦਰਭ ਵਿਚ ਹੀ ਹੋਣਾ ਹੁੰਦਾ ਹੈ। ਕਾਰਜਸਾਧਕ ਪਰਧਾਨਗੀ ਦੀ ਇਹ ਹਾਨੀ ਹੈ ਕਿ ਰਾਜ ਦਾ ਪ੍ਰਮੁਖ ਰੋਜ਼ਾਨਾ ਰਾਜਨੀਤੀ ਦੇ ਵਿਵਾਦ ਜਾਂ ਲੋਕ-ਅਪ੍ਰਿਯ ਜਾਂ ਅਸਫਲ ਨੀਤੀਆਂ ਦੇ ਤਿਸਕਾਰ ਤੋਂ ਅਡ ਨਹੀਂ ਰਹਿੰਦਾ। ਦੂਜੇ ਪਾਸੇ, ਚੁਣੀ ਨਾ ਹੋਈ ਬਾਦਸ਼ਾਹਤ ਨੂੰ ਲੋਕਤੰਤਰੀ ਸੰਸਥਾ ਆਖਿਆ ਹੀ ਨਹੀਂ ਜਾ ਸਕਦਾ, ਖਾਸ ਤੌਰ ਤੇ ਉਥੇ ਜਿਥੇ ਇਹ ਜ਼ਮੀਨੀ ਧਨ ਅਤੇ ਕੁਲੀਨਵਰਗੀ ਦਰਜੇ ਦੇ ਸਿਲਸਿਲੇ ਦੀ ਸਿਖਰ ਨੂੰ ਸੰਵਿਧਾਨਿਕ ਰੂਪ ਦਏ। ਘੱਟੋ-ਘੱਟ ਇਹ ਹੋਣਾ ਅਵਸ਼ਕ ਹੈ ਕਿ ਬਾਦਸ਼ਾਹਤ ਨੂੰ ਲੋਕ-ਮਤ ਦੁਆਰਾ ਪਰਵਾਨਗੀ ਪ੍ਰਾਪਤ ਹੋਵੇ, ਅਤੇ ਇਸਦੇ ਵਿਸ਼ੇਸ਼ ਅਧਿਕਾਰਾਂ ਦਾ ਲਿਖਤੀ ਸੰਵਿਧਾਨ ਰਾਹੀਂ ਧਿਆਨ-ਪੂਰਵਕ ਸੀਮਾਂਕਣ ਹੋਵੇ।

## *18. ਦੂਜੇ ਕਿਹੜੇ ਪਦ ਅਧਿਕਾਰੀ ਲੋਕਾਂ ਦੁਆਰਾ ਚੁਣੇ ਜਾਣ*

**ਕਿਉਂਜੁ ਚੁਣਿਆਂ ਗਿਆ ਰਾਜ ਦਾ ਮੁਖੀ ਰਾਸ਼ਟਰੀ ਹਕੂਮਤ ਦੀ ਮੁਲਾਜ਼ਮਤ ਵਿਚ ਸਾਰੇ ਰਾਜ-ਅਧਿਕਾਰੀਆਂ ਦੇ ਵਤੀਰੇ ਤੇ ਯੋਗਤਾ ਲਈ ਪਬਲਿਕ ਅਤੇ ਪਾਰਲੀਮੈਂਟ ਅੱਗੇ ਜ਼ੁੰਮਵਾਰ ਹੁੰਦਾ ਹੈ। ਇਸਦੇ ਹਕ ਵਿਚ ਤਕੜੀ ਦਲੀਲ ਹੈ ਕਿ ਇਹਨਾਂ ਨੌਕਰੀਆਂ ਲਈ ਨਿਯੁਕਤੀਆਂ ਹੇਠੋਂ ਚੁਣੀਆਂ ਜਾਣ ਦੀ ਥਾਂ ਉਪਰੋਂ ਨਿਰਧਾਰਿਤ ਕੀਤੀਆਂ ਜਾਣ। ਬਸ਼ਰਤੇ ਕਿ ਇਹਨਾਂ ਵਾਸਤੇ ਅਰੰਭਕ ਭਰਤੀ ਸਮਾਜ ਦੇ ਹਰ ਯੋਗ ਮੈਂਬਰ ਲਈ ਖੁਲ੍ਹੀ ਹੋਵੇ। ਪਰ, ਲੋਕਤੰਤਰ ਨੂੰ ਉਨ੍ਹਾਂ ਸਰਕਾਰੀ ਸੇਵਾਵਾਂ ਦੀ ਵੀ ਲੋੜ ਹੁੰਦੀ ਹੈ ਜਿਹੜੀਆਂ ਸਥਾਨਕ ਲੋੜਾਂ ਅਤੇ ਸਥਾਨਕ ਹਾਲਾਤ ਦੀ ਪਰਿਵਰਤਤਾ ਨੂੰ ਹੁੰਗਾਰਾ ਭਰਨ। ਇਹੋ ਗੱਲ ਸਥਾਨਕ ਸੇਵਾਵਾਂ — ਸਿਹਤ, ਸਿੱਖਿਆ, ਪੁਲੀਸ, ਆਦਿ ਦੇ ਸਾਸਨ ਦੀ ਨਿਗਰਾਨੀ ਲਈ ਚੁਣੀਆਂ ਹੋਈਆਂ ਸੰਸਥਾਵਾਂ ਦੇ ਪੱਖ ਵਿਚ ਜਾਂਦੀ ਹੈ ਜਿਹੜੀਆਂ ਆਮ ਰੂਪ ਵਿਚ ਸਥਾਨਕ ਸਰਕਾਰ ਲਈ ਜ਼ੁੰਮੇਵਾਰੀ ਚੁਕਣਗੀਆਂ।**

### ਚੋਣਾਂ ਅਤੇ ਜੁਡੀਸ਼ਰੀ

ਕੀ ਜੁਡੀਸਰੀ ਚੁਣੀ ਜਾਣੀ ਚਾਹੀਦੀ ਹੈ ? ਪਹਿਲੀ ਨਜ਼ਰੇ ਤਾਂ ਇਕਸਾਰਤਾ ਇਹ ਮੰਗ ਕਰਦੀ ਜਾਪੇਗੀ ਕਿ ਜਿਵੇਂ ਕਿ ਕਾਨੂੰਨਸਾਜ਼ ਅਸੰਬਲੀ ਅਤੇ ਰਾਜ ਦਾ ਮੁਖੀ ਲੋਕਾਂ ਦੁਆਰਾ ਚੁਣੇ ਜਾਂਦੇ ਹਨ ਉਵੇਂ ਹੀ ਜੁਡੀਸ਼ਰੀ ਵੀ ਚੁਣੀ ਜਾਵੇ। ਪਰ, ਕਿਉਂਜੁ ਜੁਡੀਸਰੀ ਰਾਜਸੀ ਪਰਕਾਰਜ ਨਹੀਂ ਸਗੋਂ ਕਾਨੂੰਨੀ ਪਰਕਾਰਜ ਕਰਦੀ ਹੈ, ਜਿਸਦਾ ਗੁਣ ਲੋਕ-ਪ੍ਰਿਅਤਾ ਨਹੀ, ਸਗੋਂ ਅਡੋਲਤਾ, ਨਿਰਪੱਖਤਾ ਤੇ ਸਮਦਰਸਤਾ ਹੁੰਦਾ ਹੈ, ਇਸ ਲਈ ਨਿਆ-ਅਧੀਸਾਂ ਦੀ ਸੇਵਾ-ਅਵਧੀ ਲੋਕ-ਅਪਰਵਾਨਗੀ ਤੋ ਜਾ ਕਮਿਊਨਿਟੀ ਦੇ ਇਕ ਨਿਸਚਿਤ ਭਾਗ ਨਾਲ ਬਹੁਤ ਨੇੜਿਉਂ ਜੁੜਨ ਦੇ ਖ਼ਤਰੇ ਤੋਂ ਮੁਕਤ ਹੋਣੀ ਜ਼ਰੂਰੀ ਹੈ। ਇਹ ਗੱਲ ਯਕੀਨੀ ਬਣਾਉਣਾ ਪਾਰਲੀਮੈਂਟ ਦਾ ਕੰਮ ਹੈ ਕਿ ਕਾਨੂੰਨਸਾਜੀ, ਦੰਡ ਦੇ ਪਧਰ, ਆਦਿ ਖ਼ੁਦ ਜੁਡੀਸ਼ਰੀ ਨਾਲ ਛੂਹ ਵਿਚ ਨਹੀ, ਸਗੋਂ ਲੋਕ-ਰਾਏ ਨਾਲ ਛੋਹ ਵਿਚ ਰਹਿਣ। ਇਹਦੇ ਨਾਲ ਹੀ ਜੁਡੀਸਰੀ ਲਈ ਭਰਤੀ ਦਾ ਪੈਟਰਨ ਯੋਗ ਲੋਕਤੰਤਰੀ ਫ਼ਿਕਰਮੰਦੀ ਦਾ ਮਾਮਲਾ ਹੈ, ਖਾਸ ਤੌਰ 'ਤੇ ਉਥੇ ਜਿਥੇ ਇਹ ਸਮਾਜ ਦੇ ਚੋਖੇ ਵਡੇ ਭਾਗਾਂ ਦੇ ਪ੍ਰਤਿਕੂਲ ਕ੍ਰਿਆ ਕਰੇ, ਜਿਵੇਂ ਕਿ ਇਸਤ੍ਰੀਆਂ ਜਾਂ ਨਸਲੀ ਜਾ ਦੂਜੀਆਂ ਘਟਸੰਮਤੀਆਂ ਦੇ ਮੈਂਬਰਾਂ ਦੀ ਸੂਰਤ ਵਿਚ (ਜੁਡੀਸ਼ਰੀ ਲਈ ਨਿਯੁਕਤੀਆਂ ਨੂੰ ਸਵਾਲ 50 ਵਿਚ ਵਿਚਾਰਿਆ ਗਿਆ ਹੈ)।

## *19. ਕੀ ਪਾਰਲੀਮੈਂਟ ਦੇ ਇਕ ਤੋਂ ਵੱਧ ਸਦਨਾਂ ਦੀ ਲੋੜ ਹੈ ?*

ਪਾਰਲੀਮੈਂਟ ਦੇ ਦੂਜੇ ਸਦਨ ਦੇ ਪਖ ਵਿਚ, ਜਿਹੜਾ ਪਹਿਲੇ ਸਦਨ ਨਾਲੋਂ ਵੱਖਰੇ ਆਧਾਰ ਉਤੇ ਚੁਣਿਆ ਜਾਂਦਾ ਹੈ, ਦਲੀਲ ਇਸ ਲੋੜ ਉਤੇ ਆਧਾਰਿਤ ਹੈ ਕਿ

ਕਾਨੂੰਨਸਾਜ਼ੀ ਲਈ ਵਿਸ਼ਾਲ ਤੋਂ ਵਿਸ਼ਾਲ ਸਮਰਥਨ ਪ੍ਰਾਪਤ ਕੀਤਾ ਜਾਵੇ ਅਤੇ ਅੱਤ ਪੂਰਨ ਰੂਪ ਵਿਚ ਸੋਚ-ਵਿਚਾਰ ਕੀਤੀ ਜਾਵੇ। ਫੈਡਰਲ ਪ੍ਰਣਾਲੀ ਵਿਚ ਤਾਂ ਇਸਦੀ ਖਾਸ ਕਰਕੇ ਜ਼ਰੂਰਤ ਹੈ, ਜਿਥੇ ਦੂਜਾ ਸਦਨ ਸਮੁੱਚੇ ਇਲਾਕੇ ਦੇ ਹਿਤਾ ਦੀ ਥਾਂ ਮੈਂਬਰ-ਰਾਜਾਂ ਦੇ ਹਿਤਾਂ ਨੂੰ ਅੱਗੇ ਰਖਦਾ ਹੈ। ਇਹ ਸਦਨ ਵਿਅਕਤੀਗਤ ਅਧਿਕਾਰਾਂ ਦੀ ਕਿਸੇ ਸੰਵਿਧਾਨਿਕ ਜਾਮਨੀ ਤੋਂ ਬਿਨਾਂ ਹੀ ਰਾਜਾਂ ਵਿਚ ਕਾਨੂੰਨਸਾਜੀ ਉਤੇ ਲਾਭਦਾਇਕ ਪੜਤਾਲ ਦਾ ਕੰਮ ਸਾਰਦਾ ਹੈ।

## ਵਖ ਵਖ ਤਰ੍ਹਾਂ ਦੀਆਂ ਚੋਣਾਂ

ਦੋਹਾਂ ਸਦਨਾਂ ਦੀਆਂ ਚੋਣਾਂ ਦੇ ਢੰਗ ਆਮ ਤੌਰ 'ਤੇ ਵਖਰੇ ਹੋਣਗੇ। ਉਪਰਲਾ ਸਦਨ ਅਸਿਧੇ ਤੌਰ 'ਤੇ ਚੁਣਿਆਂ ਜਾਂਦਾ ਹੈ, ਜਾ ਇਉਂ ਕਹਿ ਲਵੋ, ਵਖ ਵਖ ਚੋਣ-ਹਲਕਿਆਂ ਦੇ ਆਧਾਰ ਉਤੇ, ਜਾਂ ਵਖ ਵਖ ਟਾਈਮ-ਸਕੇਲ ਉਪਰ ਚੁਣਿਆ ਜਾਦਾ ਹੈ ਤਾਂ ਜੁ ਕਿਸੇ ਇਕੋ ਵੇਲੇ ਚੋਣ ਲਈ ਕੁਝ ਮੈਬਰ ਹੀ ਖੜੇ ਹੋਣ। ਪਾਰਲੀਮੈਂਟਰੀ ਪ੍ਰਣਾਲੀ ਵਿਚ ਸਮੁੱਚੇ ਦੇਸ਼ ਵਲੋਂ ਹੇਠਲੇ ਸਦਨ ਦੀ ਇਕੋ ਵੇਲੇ ਸਿਧੀ ਚੋਣ ਇਸ ਸਦਨ ਨੂੰ ਹਕੂਮਤ ਲਈ ਲੋਕ-ਪ੍ਰਮਾਣਕਤਾ ਪ੍ਰਦਾਨ ਕਰਦੀ ਹੈ. ਅਤੇ ਕਾਨੂੰਨਸਾਜੀ ਵਿਚ ਇਹਨੂੰ ਪਹਿਲ ਦੇਂਦੀ ਹੈ। ਉਪਰਲਾ ਸਦਨ ਤਾਂ ਵੱਧ ਤੋਂ ਵੱਧ ਇਹ ਕਰ ਸਕਦਾ ਹੈ ਕਿ ਕਾਨੂੰਨਸਾਜੀ ਦੇ ਅਮਲ ਨੂੰ ਲਮਕਾ ਸਕੇ, ਜਾਂ ਇਹਨੂੰ ਵੀਟੋ ਦਾ ਅਧਿਕਾਰ ਵੀ ਹੋ ਸਕਦਾ ਹੈ। ਲੋਕਤੰਤਰ ਵਿਚ ਉਸ ਦੂਜੇ ਸਦਨ ਦੇ ਪਖ ਵਿਚ ਜਿਹੜਾ ਚੁਣਿਆ ਗਿਆ ਨਾ ਹੋਵੇ, ਕੋਈ ਵੀ ਦਲੀਲ ਨਹੀਂ ਦਿਤੀ ਜਾ ਸਕਦੀ।

## 20. ਚੋਣਾਂ ਕਿੰਨੇ ਚਿਰ ਪਿਛੋਂ ਹੋਣ ?

ਉਨ੍ਹੀਵੀਂ ਸਦੀ ਦੇ ਯੂਰਪ ਵਿਚ ਰੇਡੀਕਲ ਡੈਮੋਕ੍ਰੈਟਾਂ (ਗਰਮਦਲੀ ਲੋਕਤੰਤਰਵਾਦੀ) ਦੀ ਮੰਗ ਸੀ ਕਿ ਪਾਰਲੀਮੈਂਟ ਦੀ ਸਾਲ ਦੇ ਸਾਲ ਚੋਣ ਕਰਵਾਈ ਜਾਵੇ ਤਾਂ ਜੁ ਪ੍ਰਤਿਨਿਧਾਂ ਉਤੇ ਕਾਰਗਰ ਕੰਟਰੋਲ ਕਾਇਮ ਰਖਿਆ ਜਾਵੇ। ਪਰ, ਆਧੁਨਿਕ ਹਕੂਮਤ ਤੇ ਪਾਰਲੀਮੈਂਟ ਦਾ ਕਾਰ-ਵਿਹਾਰ ਹੀ ਅਜੇਹਾ ਹੈ ਕਿ ਆਰਥਕਤਾ ਦੇ ਕਾਰਗਰ ਪ੍ਰਬੰਧ ਲਈ ਅਤੇ ਅਮਲ ਵਿਚ ਲਾਗੂ ਕੀਤੀਆਂ ਜਾਣ ਵਾਲੀਆਂ ਨੀਤੀਆਂ ਦੇ ਨਤੀਜਿਆਂ ਲਈ ਇਕ ਸਾਲ ਤੋਂ ਲੰਮੀ ਮੁਦਤ ਦੀ ਲੋੜ ਹੈ। ਅੱਜ ਕਲ੍ਹ ਇਕ ਪਾਸੇ ਲਗਾਤਾਰਤਾ ਸਰਕਾਰ ਦੀ ਜਰੂਰਤ ਅਤੇ ਦੂਜੇ ਪਾਸੇ ਜਵਾਬਦੇਹੀ ਅਤੇ ਉਤਰਦਾਇਅਵਤਾ ਦੀਆਂ ਲੋੜਾਂ ਵਿਚਕਾਰ ਯੋਗ ਸਮਝੌਤੇ ਵਜੋ ਚਾਰ ਸਾਲ ਦੇ ਗੇੜ[1] ਨੂੰ ਆਮ ਤੌਰ 'ਤੇ ਮੰਨ ਲਿਆ ਗਿਆ ਹੈ।

---

1. ਭਾਰਤੀ ਸੰਵਿਧਾਨ ਅਨੁਸਾਰ ਇਹ 'ਪੰਜ-ਸਾਲਾ ਗੇੜ' ਹੈ।

## ਚੋਣਾਂ ਦਾ ਵੇਲਾ

ਚੁਣੇ ਜਾਣ ਵਾਲੇ ਪਦਾਂ ਲਈ ਮਿਆਦ ਭਾਵੇਂ ਕੋਈ ਵੀ ਹੋਵੇ, ਇਹ ਬਹੁਤ ਜ਼ਰੂਰੀ ਹੈ ਕਿ ਚੋਣਾਂ ਕਰਵਾਉਣ ਦੇ ਵਕਤ ਨੂੰ ਸੱਤਾ ਵਿਚ ਸਰਕਾਰ ਦੇ ਹੱਥ ਨਾ ਰਹਿਣ ਦਿਤਾ ਜਾਵੇ। ਜਿਵੇਂ ਕਿ ਅੱਗੇ ਚੱਲ ਕੇ (ਸਵਾਲ 31) ਵਿਚਾਰਿਆ ਜਾਵੇਗਾ, 'ਸੁਤੰਤਰ ਤੇ ਨਿਆਂਕਾਰੀ' ਚੋਣਾਂ ਦਾ ਬੁਨਿਆਦੀ ਅਸੂਲ ਹੈ ਕਿ ਚੋਣ-ਪ੍ਰਕ੍ਰਿਆ ਨੂੰ ਸੱਤਾ ਵਿਚ ਪਾਰਟੀ ਜਾਂ ਪਾਰਟੀਆਂ ਦੇ ਕੰਟਰੋਲ ਵਿਚ ਨਾ ਰਹਿਣ ਦਿਤਾ ਜਾਵੇ ਅਤੇ ਉਹ ਇਸ ਤੋਂ ਕੋਈ ਅਨਿਆਪੂਰਨ ਲਾਭ ਨਾ ,ਉਠਾ ਸਕਣ। ਇਹ ਲੋੜ ਚੋਣ ਦੇ ਵੇਲੇ ਅਤੇ ਚੋਣਾ ਦੇ ਸੰਚਾਲਨ, ਦੋਹਾਂ ਤਰ੍ਹਾਂ ਨਾਲ, ਪੂਰੀ ਹੋਣੀ ਚਾਹੀਦੀ ਹੈ।

## *21. ਵੋਟ ਦੇ ਅਧਿਕਾਰ ਤੋਂ ਕੀ ਕਿਸੇ ਨੂੰ ਵੰਚਿਤ ਕੀਤਾ ਜਾ ਸਕਦਾ ਹੈ ?*

ਬਹੁਤੇ ਲੋਕਤੰਤਰਾਂ ਵਿਚ ਆਮ ਤੌਰ ਤੇ ਬੱਚਿਆਂ, ਮੁਜਰਮਾ ਅਤੇ ਵਿਦੇਸ਼ੀਆਂ ਨੂੰ ਜੋ ਦੇਸ ਵਿਚ ਰਹਿ ਰਹੇ ਹੁੰਦੇ ਹਨ, ਵੋਟ ਪਾਉਣ ਦਾ ਅਧਿਕਾਰ ਪ੍ਰਾਪਤ ਨਹੀ ਹੁੰਦਾ। ਇਹ ਬੜਾ ਰਲਗਡ ਜਿਹਾ ਮਾਮਲਾ ਹੈ, ਅਤੇ ਹਰ ਪ੍ਰਾਵਰਗ ਦੇ ਸੰਬੰਧ ਵਿਚ ਵਖ ਵਖ ਕਾਰਨ ਸਪਸਟ ਕਰ ਦਿਤੇ ਗਏ ਹਨ। ਨਿਸਚਿਤ ਉਮਰ ਤੋਂ ਛੋਟੇ ਬੱਚਿਆਂ ਵਿਚੋ ਬਹੁਤਿਆ ਨੂੰ ਆਪਣੇ ਚੋਣ-ਅਧਿਕਾਰ ਦੇ ਲੰਮੀ ਮੁਦਤ ਦੇ ਨਤੀਜਿਆਂ ਦੀ ਲੋੜੀਂਦੀ ਸਮਝ ਨਹੀ ਹੁੰਦੀ ਤੇ ਨਾ ਹੀ ਉਨ੍ਹਾਂ ਨੂੰ ਇਸ ਸੰਬੰਧ ਵਿਚ ਜਰੂਰੀ ਤਜਰਬਾ ਹੀ ਹੁੰਦਾ ਹੈ ਇਸ ਲਈ ਉਨ੍ਹਾ ਨੂੰ ਮਾਪਿਆਂ ਤੋਂ ਅਲਹਿਦਗੀ ਵਿਚ ਨਹੀਂ ਵੇਖਿਆ ਜਾ ਸਕਦਾ। ਬਹੁਤੇ ਸਮਾਜਾਂ ਵਿਚ ਅਧਿਕਾਰਾਂ ਦਾ ਝੁਰਮਟ ਜਿਹਾ ਪਿਆ ਹੋਇਆ ਹੈ ਜਿਹੜੇ ਬੱਚਿਆ ਨੂੰ ਇਕੱਠਿਆਂ ਮਿਲਦੇ ਹਨ ਤੇ ਜਿਹੜੇ ਬਾਲਗ ਹੋਣ ਨੂੰ ਸਪਸ਼ਟ ਕਰਦੇ ਹਨ ਜਿਵੇਂ ਕਿ ਵਿਅਹ ਦਾ ਅਧਿਕਾਰ, ਸੰਪਤੀ ਦੀ ਮਾਲਕੀ ਦਾ ਅਧਿਕਾਰ, ਖ਼ੁਦ ਆਪਣੇ ਵਲੋ ਕਾਨੂੰਨੀ ਕਾਰਵਾਈ ਸੁਰੂ ਕਰਨ ਦਾ ਅਧਿਕਾਰ ਤੇ ਵੋਟ ਦਾ ਅਧਿਕਾਰ। ਇਹ ਆਮ ਤੌਰ 'ਤੇ ਅਠ੍ਹਾਰਾਂ ਸਾਲ ਦੀ ਉਮਰ ਦੇ ਇਰਦ ਗਿਰਦ ਇਕੋ ਸਮੇਂ ਮਿਲ ਜਾਦੇ ਹਨ, ਤੇ ਇਹ ਉਹ ਉਮਰ ਹੈ ਜਦੋਂ ਬੱਚਾ ਸੈਕੰਡਰੀ ਸਕੂਲ ਦੀ ਪੜ੍ਹਾਈ ਮੁਕਾ ਲੈਂਦਾ ਹੈ ਅਤੇ ਫੌਜੀ ਸੇਵਾ ਲਈ ਕਾਨੂੰਨੀ ਬੰਧਨ ਹੇਠ ਹੁੰਦਾ ਹੈ।

## ਉਮਰ ਦੀ ਹੱਦ ਮਿਥਣਾ

ਉਮਰ ਭਾਵੇਂ ਕੋਈ ਵੀ ਮਿਥੀ ਜਾਵੇ ਉਹ ਜ਼ਰੂਰ ਹੀ ਇਕ ਹਦ ਤਕ ਆਪਮਤੀ ਹੀ ਹੋਵੇਗੀ। ਇਸਦਾ ਸਬੂਤ ਮਿਲਦਾ ਹੈ ਕਿ ਬੱਚੇ ਅਜ ਕੱਲ੍ਹ ਬੀਤੇ ਦੇ ਟਾਕਰੇ ਉਤੇ ਜਲਦੀ ਪ੍ਰੌਢ ਹੋ ਜਾਦੇ ਹਨ। ਕਈ ਅਧਿਕਾਰ, ਜਿਵੇਂ ਕਿ ਕੁਲ-ਵਕਤੀ ਮੁਲਾਜਮਤ ਸੰਬੰਧੀ ਉਜਰਤਾਂ ਦੀ ਪ੍ਰਾਪਤੀ, ਅਠ੍ਹਾਰਾਂ ਦੇ ਹੋਣ ਤੋਂ ਪਹਿਲਾਂ ਹੀ ਬੱਚਿਆਂ ਨੂੰ ਮਿਲ ਜਾਂਦੇ ਹਨ। ਤੇ ਇਸ ਦਲੀਲ ਵਿਚ ਖੇਦਜਨਕ ਸੱਚ ਮੌਜੂਦ ਹੈ ਕਿ ਕਈ ਬੱਚਿਆਂ ਨੂੰ ਬਾਲਗਾਂ ਤੋਂ ਬਚਾਉ ਦੀ ਲੋੜ ਹੈ ਜਿਹੜੇ ਉਨ੍ਹਾਂ ਲਈ ਜ਼ੁੰਮੇਵਾਰ ਹਨ, ਅਤੇ ਕਿ

ਇਹਦੇ ਲਈ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਇਸ ਤੋਂ ਕਾਫ਼ੀ ਪਹਿਲਾਂ ਹੀ ਆਪਣੇ ਜੀਵਨ ਵਿਚ ਨਿਰਣੇ ਕਰਨ ਦਾ ਹਕ ਹਾਸਲ ਹੋ ਜਾਣਾ ਚਾਹੀਦਾ ਹੈ। ਖ਼ੈਰ, ਪ੍ਰੌਢਤਾ ਇਕ ਨਿਰੰਤਰ ਪ੍ਰਕ੍ਰਿਆ ਹੈ, ਅਤੇ ਲੋਕਤੰਤਰੀ ਨਾਗਰਿਕਤਾ ਲਈ ਤਿਆਰੀ ਲਈ ਅਵਸ਼ਕ ਹੈ ਕਿ ਪਰਿਵਾਰ ਵਿਚ ਤੇ ਸਕੂਲ ਵਿਚ ਜਲਦੀ ਤੋਂ ਜਲਦੀ ਸਾਂਝੇ ਫ਼ੈਸਲੇ ਕਰਨ ਵਿਚ ਥੋੜ੍ਹੀ ਬਹੁਤੀ ਸ਼ਮੂਲੀਅਤ ਦਾ ਪ੍ਰਬੰਧ ਹੋਵੇ। ਪਰ, ਇਹਨਾਂ ਵਿਚੋਂ ਕੋਈ ਵੀ ਵਿਚਾਰ ਇਸਦੇ ਸਮਰਥ ਨਹੀਂ ਕਿ ਉਹਨੂੰ ਮੁਖ ਰਖ ਕੇ ਸਰਬਜਨਕ ਚੋਣਾਂ ਲਈ ਉਮਰ ਘਟਾ ਕੇ ਅਠ੍ਹਾਰਾਂ ਤੋਂ ਘੱਟ ਕੀਤੀ ਜਾਵੇ, ਤਾਂ ਨਿਸਚਿਤ ਵਕਤ ਦੀ ਚਿੰਨ੍ਹਮਈ ਮਹੱਤਤਾ ਦੇ ਜੜ੍ਹੀਂ ਤੇਲ ਦੇ ਦਿਤਾ ਜਾਵੇ ਜਦੋਂ ਹਾਰੀ ਸਾਰੀ ਨੂੰ ਸਮਾਜ ਵਲੋਂ ਬਾਲਗ ਅਵਸਥਾ ਵਾਲਾ ਦਰਜਾ ਤੇ ਅਧਿਕਾਰ ਪ੍ਰਾਪਤ ਕਰਨ ਵਾਲਾ ਮੰਨ ਲਿਆ ਜਾਵੇ।

## ਮੁਜਰਮ ਤੇ ਵੋਟ

ਜੇਲ੍ਹਖ਼ਾਨੇ ਵਿਚ ਬੰਦ ਦੰਡ ਭੁਗਤ ਰਹੇ ਮੁਜਰਮਾਂ ਨੂੰ ਵੋਟ ਦੇ ਅਧਿਕਾਰ ਤੋਂ ਵੰਚਿਤ ਕਰਨ ਲਈ ਦਲੀਲ ਇਹ ਦਿਤੀ ਜਾਂਦੀ ਹੈ ਕਿ ਕਾਨੂੰਨ ਵਿਰੁਧ ਗੰਭੀਰ ਜੁਰਮ ਕਰਨ ਵਾਲੇ ਕਾਨੂੰਨ ਘੜਨ ਦੇ ਸਿਲਸਿਲੇ ਵਿਚ ਰਾਏ ਦੇਣ ਦਾ ਆਪਣਾ ਅਧਿਕਾਰ ਗੁਆ ਚੁੱਕੇ ਹੋਏ ਹੁੰਦੇ ਹਨ। ਦੂਜੇ ਪਾਸੇ ਇਹ ਦਲੀਲ ਦਿਤੀ ਜਾ ਸਕਦੀ ਹੈ ਕਿ ਆਜ਼ਾਦੀ ਤੋਂ ਹੱਥਲ ਹੋਣ ਦੇ ਅਰਥ ਇਹ ਨਹੀਂ ਹੋਣੇ ਚਾਹੀਦੇ ਕਿ ਬੰਦੇ ਦੇ ਨਾਗਰਿਕਤਾ ਦੇ ਦੂਜੇ ਸਾਰੇ ਅਧਿਕਾਰ ਵੀ ਉਸ ਤੋਂ ਖੋਹ ਲਏ ਜਾਣ, ਅਤੇ ਕਿ ਕੈਦੀਆਂ ਨੂੰ ਖ਼ਾਸ ਤੌਰ 'ਤੇ ਇਸਦੀ ਲੋੜ ਹੈ ਕਿ ਚੁਣੇ ਹੋਏ ਪ੍ਰਤਿਨਿਧਾ ਤਕ ਉਨ੍ਹਾਂ ਨੂੰ ਰਸਾਈ ਹਾਸਲ ਹੋਵੇ ਜਿਨ੍ਹਾਂ ਤੋ ਉਹ ਗੈਰ-ਕਾਨੂੰਨੀ ਜਾਂ ਅਣਮਨੁੱਖੀ ਵਰਤਾਉ ਅਤੇ ਹਾਲਤਾਂ ਵਿਰੁਧ ਸਹਾਇਤਾ ਮੰਗ ਸਕਣਾ।

## .ਗੈਰ-ਮੁਲਕੀ ਵਸਨੀਕ

ਅੰਤ ਵਿਚ, ਅਤੇ ਬਹੁਤਾ ਹੀ ਵਿਵਾਦ ਵਾਲਾ ਮਾਮਲਾ ਗੈਰਮੁਲਕੀ ਵਸਨੀਕਾ ਨੂੰ ਵੋਟ-ਅਧਿਕਾਰ ਤੋਂ ਮਹਿਰੂਮ ਕਰਨ ਦਾ ਹੈ। ਇਥੇ ਵੋਟ ਦੇ ਅਧਿਕਾਰ ਵਿਚ ਵਡੇਰਾ ਸਵਾਲ, ਨਾਗਰਿਕਤਾ ਤਕ ਰਸਾਈ ਲਈ ਸ਼ਰਤਾਂ ਦਾ ਸਵਾਲ ਸਾਮਿਲ ਹੋ ਜਾਂਦਾ ਹੈ। ਜੇ ਅਸੀਂ ਇਹ ਮੰਨ ਲੈਂਦੇ ਹਾਂ ਕਿ ਲੋਕਤੰਤਰ ਦਾ ਜਨਮ ਅਠ੍ਹਾਰਵੀਂ ਸਦੀ ਵਿਚ ਖ਼ਾਨਦਾਨੀ ਅਸੂਲ ਨੂੰ ਇਸ ਵੰਗਾਰ ਤੋਂ ਹੋਇਆ ਕਿ ਜਨਮ ਜਾਂ ਜੱਦ (ਵਰਾਸਤ) ਹੀ ਰਾਜਸੀ ਅਧਿਕਾਰਾਂ ਦਾ ਅਨਿਨ ਆਧਾਰ ਸੀ, ਤਦ ਅਸੀਂ ਇਹਨੂੰ ਕਿਸੇ ਦੇਸ ਵਿਚ ਕਾਨੂੰਨੀ ਤੌਰ 'ਤੇ ਵਸੇ ਹੋਇਆਂ ਨੂੰ ਬਾਹਰ ਰਖ ਕੇ, ਇਹਨੂੰ ਨਾਗਰਿਕਤਾ ਦੀ ਇਕੋ-ਇਕ ਕਸੌਟੀ ਇਕਸਾਰਤਾ ਨਾਲ ਨਹੀ ਬਣਾ ਸਕਦੇ। ਇਸ ਸਿਲਸਿਲੇ ਵਿਚ ਗੈਰਮੁਲਕੀ ਦੇ ਦੇਸ ਵਿਚ ਆ ਕੇ ਵਸਣ ਦੀ ਮੁਦਤ ਕੀ ਮਿਥੀ ਜਾਵੇ, ਇਹ ਵਿਵਾਦੀ ਮਾਮਲਾ ਹੈ। ਪਰ ਪੰਜ ਸਾਲ ਦੀ ਮੁਦਤ ਮੁਨਾਸਬ ਹੋਵੇਗੀ।

## *22. ਵੋਟਰ ਦੀ ਰਜਿਸਟਰੇਸ਼ਨ ਲਈ ਕਾਰਜਵਿਧੀ ਕੀ ਹੋਵੇ ?*

ਵੋਟਰ ਰਜਿਸਟਰੇਸ਼ਨ ਵੇਖਣ ਨੂੰ ਇਕ ਟੈਕਨੀਕਲ ਮਾਮਲਾ ਜਾਪਦਾ ਹੈ, ਪਰ ਅਮਲੀ ਰੂਪ ਵਿਚ ਇਸ ਸੰਬੰਧੀ ਅਖਤਿਆਰ ਕੀਤੀ ਜਾਂਦੀ ਪ੍ਰਕ੍ਰਿਆ ਦੀ ਵੋਟ ਦੇ ਅਧਿਕਾਰ ਲਈ ਕਾਫੀ ਮਹੱਤਤਾ ਹੈ। ਚੋਣ ਤੋਂ ਪਹਿਲਾਂ ਚੋਣਕਾਰਾਂ (ਵੋਟਰਾਂ) ਦੇ ਰਜਿਸਟਰ ਦਾ ਸੰਕਲਨ ਕਰਨਾ ਸਰਲ ਜਿਹਾ ਮਾਮਲਾ ਹੈ : ਵੋਟਰਾਂ ਦੀ ਪਛਾਣ ਨਿਜੀ ਰੂਪ ਵਿਚ ਕਰਨਾ ਤੇ ਉਨ੍ਹਾਂ ਦੇ ਵੋਟ ਪਾਉਣ ਦੀ ਕ੍ਰਿਆ ਨੂੰ ਰਿਕਾਰਡ ਕਰਨਾ ਤਾਂ ਜੁ ਕੋਈ ਵੀ ਦੁਬਾਰਾ ਵੋਟ ਨਾ ਪਾ ਸਕੇ, ਕਿਸੇ ਦੂਜੇ ਵੋਟਰ ਦੀ ਥਾਂ ਜਾ ਕੇ ਵੋਟ ਨਾ ਪਾ ਸਕੇ ਤੇ ਵੋਟ ਦਾ ਅਧਿਕਾਰ ਨਾ ਹੋਣ ਦੀ ਸੂਰਤ ਵਿਚ ਕੋਈ ਆਦਮੀ ਵੋਟ ਨਾ ਪਾ ਸਕੇ। ਪਰ, ਇਸਦੇ ਕਈ ਰਾਹ-ਢੰਗ ਹਨ ਜਿਨ੍ਹਾਂ ਵਿਚ ਰਜਿਸਟਰੇਸਨ ਦੀ ਕਾਰਜ-ਵਿਧੀ ਆਪਣੇ ਅਧਿਕਾਰ ਦੀ ਰਜਿਸਟਰੇਸ਼ਨ ਜਾਂ ਅਮਲ ਵਿਚ ਇਹਦੀ ਵਰਤੋਂ ਕਰਨ ਸੰਬੰਧੀ ਨਾਗਰਿਕਾਂ ਦਾ ਉਤਸ਼ਾਹ ਮਾਰ ਸਕਦੀ ਹੈ। ਰਜਿਸਟਰੇਸ਼ਨ ਸਵੈ-ਇੱਛਤ ਹੋ ਸਕਦੀ ਹੈ ਅਤੇ ਇਹ ਵੀ ਹੋ ਸਕਦਾ ਹੈ ਇਹ ਪਾਰਟੀ ਵਾਲੰਟੀਅਰਾਂ ਦੇ ਅਦਾਇਗੀ-ਮੁਕਤ ਜਤਨਾਂ ਉਤੇ ਨਿਰਭਰ ਕਰਦੀ ਹੋਵੇ। ਇਹ ਕਿਸੇ ਚੋਣ ਤੋਂ ਏਨਾ ਪਹਿਲਾ ਵੀ ਹੋ ਸਕਦੀ ਹੈ ਕਿ ਚੋਣਾਂ ਦੇ ਵਕਤ ਇਹਦਾ ਸਮਾਂ ਹੀ ਵਿਹਾ ਚੁਕਿਆ ਹੋਵੇ, ਜਾਂ ਇਸ ਰਜਿਸਟਰੇਸਨ ਦੀ ਵਰਤੋਂ ਦੂਜੇ ਰਾਜਸੀ ਮੰਤਵਾਂ ਲਈ ਕੀਤੀ ਜਾਵੇ ਜਿਵੇਂ ਕਿ ਕਰ-ਪ੍ਰਣਾਲੀ ਦੇ ਰਿਕਾਰਡ ਫੌਜੀ ਜਾਂ ਪੇਸ਼ਾਵਰ ਦਰਜੇ ਦੇ ਸਿਲਸਿਲੇ ਵਿਚ ਜੋ ਨਾਗਰਿਕਾਂ ਵਲੋਂ ਅਲਹਿਦਾ ਤੌਰ ਤੇ ਦਰਸਾਇਆ ਜਾਣਾ ਯੋਗ ਹੁੰਦਾ ਹੈ। ਅਤੀ ਵਧੀਆ ਲੋਕਤੰਤਰੀ ਅਮਲ ਦੇ ਅਨੁਕੂਲ ਪ੍ਰਕ੍ਰਿਆ ਇਹ ਹੈ ਕਿ ਰਜਿਸਟਰੇਸਨ ਲਾਜ਼ਮੀ ਹੋਵੇ. ਕਿ ਰਜਿਸਟਰ ਦੇ ਸੰਕਲਨ ਦਾ ਕਾਰਜ ਇਸ ਉਦੇਸ਼ ਲਈ ਸਿਖਲਾਏ ਗਏ ਕਰਮਚਾਰੀਆਂ ਤੋਂ ਕਰਵਾਇਆ ਜਾਏ ਤੇ ਉਨ੍ਹਾ ਨੂੰ ਇਹਦਾ ਮੁਆਵਜਾ ਦਿਤਾ ਜਾਵੇ, ਅਤੇ ਇਹ ਕਾਰਜ ਚੋਣਾਂ ਤੋਂ ਜਿੰਨਾ ਜਲਦੀ ਪਹਿਲਾ ਹੋ ਸਕੇ, ਸਿਰੇ ਚਾੜ੍ਹਿਆ ਜਾਵੇ, ਅਤੇ ਇਹ ਵੀ ਕਿ ਇਸ ਰਜਿਸਟਰ ਨੂੰ ਦੂਜੇ ਰਾਜਕੀ ਰਿਕਾਰਡਾਂ ਤੋ ਭੌਤਿਕੀ ਤੇ ਸੰਗਠਤ ਤੌਰ ਤੇ ਅਲਹਿਦਾ ਰਖਿਆ ਜਾਵੇ।

## *23. ਕੀ ਵੋਟ ਪਾਉਣਾ ਲਾਜ਼ਮੀ ਹੋਵੇ ?*

ਵੋਟ ਪਾਉਣ ਨੂੰ ਲਾਜ਼ਮੀ ਬਣਾਉਣ ਦੇ ਪਖ ਵਿਚ (ਜਿਵੇਂ ਕਿ ਮਿਸਾਲ ਵਜੋਂ ਆਸਟਰੇਲੀਆ ਵਿਚ) ਇਹ ਦਲੀਲ ਦਿਤੀ ਜਾਂਦੀ ਹੈ ਕਿ ਹਕੂਮਤ ਚੁਣਨ ਲਈ ਸਹਾਈ ਹੋਣਾ ਅਤੇ ਪ੍ਰਤਿਨਿਧਾਂ ਦੀ ਚੋਣ ਕਰਨਾ ਨਾਗਰਿਕ ਦਾ ਫ਼ਰਜ਼ ਵੀ ਹੈ ਤੇ ਅਧਿਕਾਰ ਵੀ ਹੈ, ਤੇ ਜਿਸ ਦੀ ਪ੍ਰਾਪਤੀ ਲਈ ਬੀਤੀਆਂ ਪੀੜ੍ਹੀਆਂ ਨੇ ਸਗਰਾਮ ਕੀਤਾ। ਵੋਟ ਪਾਉਣ ਤੋਂ ਸੰਕੋਚ ਦੇ ਕਰਮ ਨੂੰ ਮਤ-ਪਰਚੀ ਉਤੇ ਸਿਰਫ ਗੈਰ-ਹਾਜਰੀ ਵਜੋਂ ਹੀ ਨਹੀਂ, ਸਗੋਂ ਨਿਰਉਤਸ਼ਾਹ, ਗੈਰ-ਹਾਜਰ ਅਤੇ ਮੋਏ ਹੋਏ ਵੋਟਰਾਂ ਦੇ ਨਾਵਾਂ ਦੇ ਨਾਲ ਪਕੇ ਤੌਰ ਤੇ ਦਰਜ ਕੀਤਾ ਜਾਵੇ। ਇਸ ਦੇ ਵਿਰੁੱਧ ਇਹ ਦਲੀਲ ਦਿਤੀ ਜਾ ਸਕਦੀ ਹੈ ਕਿ 'ਸੁਤੰਤਰ ਚੋਣ' ਨੂੰ ਲਾਜ਼ਮੀ ਬਣਾਉਣ ਅਤੇ ਲੋਕਾਂ ਤੋਂ ਇਹ ਮੰਗ

ਕਰਨ ਵਿਚ ਕਿ ਉਹ ਆਪਣੇ 'ਅਧਿਕਾਰਾਂ ਦੀ ਵਰਤੋਂ ਕਰਨ, ਕੁਝ ਵਿਰੋਧਾਈ ਪਾਈ ਜਾਂਦੀ ਹੈ; ਅਤੇ ਵੋਟ ਨਾ ਪਾਉਣ ਵਾਲਿਆਂ ਦੀ ਗਿਣਤੀ, ਅਤੇ ਵਸੋਂ ਦੇ ਵਖ ਵਖ ਗਰੁਪਾਂ ਵਿਚ ਉਹਨਾਂ ਦੀ ਨਿਸਬਤ ਇਹਦਾ ਇਕ ਅਹਿਮ ਸੰਕੇਤ ਜਾਂ ਅਗਾਉਂ ਚੇਤਾਉਣੀ ਹੈ ਕਿ ਲੋਕਤੰਤਰੀ ਪ੍ਰਕ੍ਰਿਆ ਵਿਚ ਤਰੁਟੀਆਂ ਹਨ।

## ਲਾਜ਼ਮੀ ਰਜਿਸਟਰੇਸ਼ਨ

ਬਹੁਤੇ ਲੋਕਤੰਤਰਵਾਦੀ ਪਿਛਲੀ ਦਲੀਲ ਨੂੰ ਠੀਕ ਸਮਝਦੇ ਹਨ ਅਤੇ ਵੋਟ ਪਾਉਣ ਨੂੰ ਸਵੈ-ਇਛਤ ਰਖਣ ਦੇ ਪਖੀ ਹਨ। ਪਰ ਕੀ ਇਹ ਗੱਲ ਰਜਿਸਟਰੇਸ਼ਨ ਨੂੰ ਲਾਜ਼ਮੀ ਬਣਾਉਣ ਦੇ ਪ੍ਰਤਿਕੂਲ ਨਹੀਂ, ਜਿਵੇਂ ਕਿ ਕਈਆਂ ਦਾ ਵਿਚਾਰ ਹੈ, ਅਜੇਹਾ ਹੋਣਾ ਜ਼ਰੂਰੀ ਨਹੀਂ। ਇਹ ਚੋਣ ਕਰਨ ਲਈ ਕਿ ਚੋਣਕਾਰ ਨੇ ਵੋਟ ਦੀ ਵਰਤੋਂ ਕਰਨੀ ਹੈ ਜਾਂ ਨਹੀਂ, ਇਹ ਜ਼ਰੂਰੀ ਹੈ ਕਿ ਉਹਦਾ ਨਾਂ ਵੋਟਰਾਂ ਦੀ ਸੂਚੀ ਵਿਚ ਦਰਜ ਹੋਵੇ ਅਤੇ ਇਸ ਰਜਿਸਟਰ ਦੀ ਵਰਤੋਂ ਚੋਣ ਦੇ ਸਿਲਸਿਲੇ ਵਿਚ ਉਚਿਤ ਮੰਤਵਾਂ ਲਈ ਵੀ ਕੀਤੀ ਜਾ ਸਕਦੀ ਹੈ ਜਿਵੇਂ ਕਿ ਚੋਣ-ਹਲਕਿਆਂ ਵਿਚਕਾਰ ਵੋਟਰਾਂ ਦੀ ਗਿਣਤੀ ਨੂੰ ਸਮਾਨ ਬਣਾਉਣਾ, ਤੇ ਇਹਦੇ ਲਈ ਅਵਸ਼ਕ ਹੈ ਕਿ ਸਾਰੇ ਚੋਣਕਾਰਾਂ ਦੇ ਨਾਂ ਪੂਰਨ ਰੂਪ ਵਿਚ ਤੇ ਸਹੀ ਤੌਰ ਤੇ ਦਰਜ ਕੀਤੇ ਜਾਣ।

## *24. ਮਤ-ਪਰਚੀ ਗੁਪਤ ਕਿਉਂ ਹੋਵੇ ?*

ਅੰਗ੍ਰੇਜ਼ ਲਿਬਰਲ ਫ਼ਲਸਫ਼ੀ ਜੇ. ਐਸ. ਮਿੱਲ ਦਾ ਯਕੀਨ ਸੀ ਕਿ ਵੋਟਾਂ ਖੁਲ੍ਹੇ-ਆਮ ਪੈਣੀਆਂ ਚਾਹੀਦੀਆਂ ਹਨ, ਤਾਂ ਜੁ ਚੋਣਕਾਰ ਉਸ ਢੰਗ ਲਈ ਜਿਸ ਨਾਲ ਉਹ ਵੋਟਾਂ ਪਾਉਂਦੇ ਹਨ, ਆਪਣੇ ਸਾਥੀ ਨਾਗਰਿਕਾਂ ਅੱਗੇ ਜਵਾਬਦੇਹ ਹੋਣ, ਅਤੇ ਇਸ ਤਰ੍ਹਾਂ ਉਨ੍ਹਾਂ ਵਲੋਂ ਖ਼ੁਦ ਆਪਣੇ ਸੌੜੇ ਨਿਜੀ ਹਿਤ ਨੂੰ ਨਹੀਂ ਸਗੋਂ ਵਧੇਰੇ ਵਿਸ਼ਾਲ ਸਰਬਜਨਕ ਹਿਤ ਨੂੰ ਸਾਹਮਣੇ ਰਖਣ ਸੰਬੰਧੀ ਉਨ੍ਹਾਂ ਦੀ ਹੌਸਲਾ-ਅਫ਼ਜ਼ਾਈ ਕੀਤੀ ਜਾਵੇ। ਪਰ ਉਸ ਪਿਛੋਂ ਹੋਏ ਬਹੁਤ ਹੀ ਘੱਟ ਚਿੰਤਕਾਂ ਨੇ ਇਸ ਉੱਤਮ ਵਿਚਾਰ ਦੀ ਪੁਸ਼ਟੀ ਕੀਤੀ। ਅਮਲ ਵਿਚ ਪਬਲਿਕ ਵੋਟਿੰਗ ਚੋਣਕਾਰਾਂ ਨੂੰ ਤਾਕਤਵਰ ਲੋਕਾਂ — ਮਾਲਕਾਂ, ਜ਼ਿਮੀਂਦਾਰਾਂ, ਪਾਦਰੀਆਂ (ਪੁਜਾਰੀਆਂ), ਹਰ ਪ੍ਰਕਾਰ ਦੇ ਵਡਿਕਿਆਂ — ਵਲੋਂ ਅਯੋਗ ਦਬਾਉ ਦਾ, ਚੋਣ ਲੜਨ ਵਾਲਿਆਂ ਵਲੋਂ ਵਿਵਸਥਿਤ ਰਿਸ਼ਵਤਖੋਰੀ ਦਾ ਸ਼ਿਕਾਰ ਬਣਾਉਂਦੀ ਹੈ। ਹੁਣ ਗੁਪਤ ਮਤ-ਪੱਤਰ ਨੂੰ ਸਭਨਾਂ ਲੋਕਤੰਤਰੀ ਪ੍ਰਣਾਲੀਆਂ ਦੇ ਕੇਂਦਰੀ ਲੱਛਣ ਵਜੋਂ ਕਾਇਮ ਕਰ ਦਿਤਾ ਗਿਆ ਹੈ।

## *25. ਪਦ ਲਈ ਖੜਾ ਹੋਣ ਦਾ ਹੱਕ ਕੀਹਨੂੰ ਹੋਵੇ ?*

ਅਸੂਲਨ ਜੀਹਨੂੰ ਵੀ ਵੋਟ ਪਾਉਣ ਦਾ ਹੱਕ ਹੈ, ਉਹਨੂੰ ਪਦ ਲਈ ਖਲੋਣ ਦਾ ਵੀ ਹੱਕ ਹੋਣਾ ਚਾਹੀਦਾ ਹੈ। ਇਹ ਮੰਨਦਿਆਂ ਕਿ ਜੀਹਨੂੰ ਸਰਬਜਨਕ ਮਾਮਲਿਆਂ

ਵਿਚ ਪਹਿਲਾਂ ਹੀ ਕੋਈ ਤਜਰਬਾ ਨਾ ਹੋ ਚੁਕਿਆ ਹੋਵੇ ਉਹ ਉਚੇਰੇ ਪਦ ਲਈ ਉਮੀਦਵਾਰ ਵਜੋਂ ਪ੍ਰਮਾਣਿਕ ਨਹੀਂ ਹੋਵੇਗਾ, ਕੁਝ ਦੇਸ਼ਾਂ ਵਿਚ, ਚੋਣਕਾਰਾਂ ਦੇ ਮੁਕਾਬਲੇ ਉਤੇ ਉਮੀਦਵਾਰਾਂ ਲਈ ਵਡੀ ਉਮਰ ਨਿਰਧਾਰਿਤ ਕਰਨ ਦੀ ਕ੍ਰਿਆ [2] .ਗ਼ੈਰਜ਼ਰੂਰੀ ਜਾਪਦੀ ਹੈ।

## ਨਾਮਜ਼ਦਗੀ ਲਈ ਸ਼ਰਤਾਂ

ਨਾਮਜ਼ਦਗੀ ਲਈ ਕਾਰਜ-ਵਿਧੀ ਜਾਂ ਚੋਣ-ਉਮੀਦਵਾਰੀ ਦੀ ਰਜਿਸਟਰੇਸ਼ਨ ਇਕ ਵਖਰਾ ਹੀ ਸਵਾਲ ਹੈ। ਬਹੁਤੀਆਂ ਚੋਣ-ਪ੍ਰਣਾਲੀਆਂ ਛਿਛੋਹਰੇ ਉਮੀਦਵਾਰਾਂ ਨੂੰ ਬਾਜ਼ ਰਖਣ ਲਈ ਸ਼ਰਤਾਂ ਲਾਉਂਦੀਆਂ ਹਨ ਜਿਵੇਂ ਕਿ ਉਮੀਦਵਾਰ ਸੰਬੰਧਿਤ ਚੋਣ-ਹਲਕੇ ਦੇ ਰਜਿਸਟਰਡ ਚੋਣਕਾਰਾਂ ਵਿਚੋਂ ਇਕ ਨਿਸਚਿਤ ਗਿਣਤੀ ਵਿਚ ਸਮਰਥਕਾਂ ਦੇ ਦਸਤਖਤ ਹਾਸਲ ਕਰੇ, ਅਤੇ ਜਾਂ ਇਕ ਨਿਸਚਿਤ ਰਕਮ ਜਮ੍ਹਾ ਕਰਵਾਏ ਜਿਹੜੀ ਇਸ ਸੂਰਤ ਵਿਚ ਜ਼ਬਤ ਹੋ ਜਾਵੇਗੀ ਜੇ ਉਹ ਉਮੀਦਵਾਰ ਵੋਟਾਂ ਦੀ ਨਿਸਚਿਤ ਘਟੋ-ਘਟ ਗਿਣਤੀ ਹਾਸਲ ਨਹੀਂ ਕਰਦਾ। ਇਹਨਾਂ ਦੋਹਾਂ ਸ਼ਰਤਾਂ ਦੀ ਸੂਰਤ ਵਿਚ ਖ਼ਤਰਾ ਇਹ ਹੈ ਕਿ ਇਹ ਛਿਛੋਹਰੇ ਉਮੀਦਵਾਰਾਂ ਦੇ ਨਾਲ ਨਾਲ ਗੰਭੀਰ ਉਮੀਦਵਾਰਾਂ [3] ਨੂੰ ਵੀ ਬਾਜ਼ ਰਖਣ, ਖਾਸ ਤੌਰ ਤੇ ਉਦੋਂ ਜਦੋਂ ਉਹ ਨਵੀਆਂ ਪਾਰਟੀਆਂ ਜਾਂ ਰਾਜਸੀ ਸ਼ਕਤੀਆਂ ਦੀ ਪ੍ਰਤਿਨਿਧਤਾ ਕਰਦੇ ਹੋਣ। ਕੁਝ ਦੇਸ਼ਾ ਵਿਚ ਪਹਿਲਾਂ ਤੋਂ ਹੀ ਰਜਿਸਟਰਡ ਪਾਰਟੀਆ ਦੀ ਪ੍ਰਤਿਨਿਧਤਾ ਕਰਨ ਵਾਲੇ ਉਮੀਦਵਾਰ ਹੀ ਖੜੇ ਹੋ ਸਕਦੇ ਹਨ। ਇਹ ਗੱਲ ਵੀ ਛਿਛੋਹਰੇ ਉਮੀਦਵਾਰਾਂ ਨੂੰ ਬਾਜ਼ ਰਖਣ ਲਈ ਹੀ ਹੈ, ਪਰ ਪਾਰਟੀਆ ਅਤੇ ਉਮੀਦਵਾਰਾਂ ਉਪਰ ਰਾਜਸੀ ਕੰਟਰੋਲ ਦਾ ਕੰਮ ਵੀ ਦੇ ਸਕਦੀ ਹੈ ਅਤੇ ਇਸ ਤਰ੍ਹਾਂ ਚੋਣਕਾਰਾਂ ਦੀ ਰਾਏ ਦੇ ਜਾਇਜ ਪ੍ਰਗਟਾਉ ਨੂੰ ਸੀਮਿਤ ਕਰ ਸਕਦੀ ਹੈ।

## ਪ੍ਰਾਇਮਰੀ ਚੋਣਾਂ

ਯੂ. ਐਸ. ਏ. ਵਿਚ ਹਰ ਪਾਰਟੀ ਦੇ ਉਮੀਦਵਾਰ ਸੰਬੰਧਿਤ ਪਾਰਟੀ ਦੇ ਰਜਿਸਟਰਡ ਵੋਟਰਾਂ ਤਕ ਸੀਮਿਤ ਪ੍ਰਾਇਮਰੀ ਚੋਣ ਰਾਹੀਂ ਚੁਣੇ ਜਾਂਦੇ ਹਨ। ਇਹ ਪ੍ਰਕ੍ਰਿਆ ਭਾਵੇਂ ਵੋਟਰਾਂ ਨੂੰ ਇਸ ਮਾਮਲੇ ਵਿਚ ਰਾਏ ਦੇਣ ਦਾ ਹੱਕ ਦਿੰਦੀ ਹੈ ਕਿ ਪਦ ਲਈ

---

2. ਭਾਰਤੀ ਨਾਗਰਿਕਾਂ ਨੂੰ ਵੋਟ ਦਾ ਅਧਿਕਾਰ 18 ਸਾਲ ਦੀ ਉਮਰ ਵਿਚ ਮਿਲ ਜਾਂਦਾ ਹੈ। ਪਰ ਉਹ 25 ਸਾਲ ਦੇ ਹੋਣ ਤੋਂ ਪਹਿਲਾਂ ਲੋਕ-ਸਭਾ ਜਾਂ ਵਿਧਾਨ-ਸਭਾ ਦੀ ਚੋਣ ਲਈ ਉਮੀਦਵਾਰ ਵਜੋਂ ਖੜੇ ਨਹੀਂ ਹੋ ਸਕਦੇ। ਰਾਸ਼ਟਰਪਤੀ, ਉਪ-ਰਾਸ਼ਟਰਪਤੀ, ਰਾਜ-ਸਭਾ ਦੇ ਮੈਂਬਰ ਜਾਂ ਵਿਧਾਨ-ਪ੍ਰਿਸ਼ਦ ਦੇ ਮੈਂਬਰ ਚੁਣੇ ਜਾਣ ਲਈ ਉਮੀਦਵਾਰ ਵਜੋਂ ਖਲੋਣ ਵਾਸਤੇ ਘਟੋ ਘੱਟ ਉਮਰ 35 ਸਾਲ ਹੈ।

3. ਭਾਰਤ ਵਿਚ ਇਸਦੀ ਲੋੜ ਨਹੀਂ, ਪਰ ਜੇ ਕੋਈ ਉਮੀਦਵਾਰ ਪੋਲ-ਹੋਈਆਂ ਕੁਲ ਵੋਟਾਂ ਦਾ 10 ਫ਼ੀਸਦੀ ਹਾਸਲ ਨਹੀਂ ਕਰਦਾ ਤਾਂ ਉਸਦੀ ਜਮ੍ਹਾਂ ਕਰਵਾਈ ਗਈ ਸਕਿਉਰਿਟੀ ਦੀ ਰਕਮ ਜਬਤ ਹੋ ਜਾਂਦੀ ਹੈ।

ਕੌਣ ਖੜਾ ਹੁੰਦਾ ਹੈ ਅਤੇ ਕਿ ਇਹਦੇ ਲਈ ਕੌਣ ਚੁਣਿਆ ਜਾਂਦਾ ਹੈ, ਇਹ ਚੋਣਾਂ ਉਪਰ ਆਉਂਦੇ ਖਰਚੇ ਨੂੰ ਬਹੁਤ ਜ਼ਿਆਦਾ ਵਧਾਉਂਦੀ ਹੈ ਅਤੇ ਉਨ੍ਹਾਂ ਦੇ ਹਕ ਵਿਚ ਪਖਪਾਤੀ ਬਣਦੀ ਹੈ ਜਿਹੜੇ ਨਿਜੀ ਤੌਰ 'ਤੇ ਧਨਾਡ ਹਨ ਜਾਂ ਜਿਨ੍ਹਾਂ ਦੀ ਪਿੱਠ ਉਤੇ ਧਨਵਾਨ ਲੋਕ ਹਨ। ਇਸ ਤਰੁੱਟੀ ਨੂੰ ਮੁਖ ਰਖਦਿਆਂ, ਇਹ ਵਧੇਰੇ ਸਾਧਾਰਣ ਹੈ ਕਿ ਉਮੀਦਵਾਰ ਸੰਬੰਧਿਤ ਜ਼ਿਲ੍ਹੇ ਜਾਂ ਚੋਣ-ਹਲਕੇ ਵਿਚ ਸਾਰੇ ਪਾਰਟੀ ਮੈਂਬਰਾਂ ਦੀਆਂ ਮਤ-ਪਰਚੀਆਂ ਰਾਹੀਂ ਚੁਣੇ ਜਾਣ, ਉਂਜ ਭਾਵੇਂ ਉਮੀਦਵਾਰਾਂ ਦੀ ਲੋੜ ਦੇ ਸੰਬੰਧ ਵਿਚ ਲੋਕਤੰਤਰ ਦਾ ਇਹ ਪ੍ਰੀਮਾਣ ਵੀ ਵਿਸ਼ਵ-ਵਿਆਪੀ ਨਹੀਂ ਹੈ।

## *26. ਸਰਕਾਰੀ ਪਦਾਂ ਲਈ ਏਨੀਆਂ ਥੋੜ੍ਹੀਆਂ ਇਸਤ੍ਰੀਆਂ ਕਿਉਂ ਚੁਣੀਆਂ ਜਾਂਦੀਆਂ ਹਨ ?*

ਪੱਛਮੀ ਲੋਕਤੰਤਰਾਂ ਵਿਚ ਇਸਤ੍ਰੀ ਪ੍ਰਤਿਨਿਧਾਂ ਦਾ ਤਨਾਸਬ ਚੋਣਕਾਰਾ ਵਿਚ ਇਸਤ੍ਰੀਆ ਦੇ ਤਨਾਸਬ ਦੇ ਟਾਕਰੇ ਉਤੇ ਬਹੁਤ ਘੱਟ ਹੈ।[4] ਲੰਮੇ ਚਿਰ ਤੋਂ ਸਥਾਪਤ ਲੋਕਤੰਤਰਾ ਵਿਚ ਔਸਤ 15 ਫ਼ੀਸਦੀ ਤੋਂ ਹੇਠਾਂ ਹੈ, ਔਸਤ ਨੋਰਡਿਕ ਦੇਸ਼ਾਂ ਲਈ ਲਗਭਗ 3 ਫ਼ੀਸਦੀ ਤੋਂ ਲੈ ਕੇ ਬਾਕੀ ਦੇ ਬਹੁਤੇ ਦੇਸਾਂ ਲਈ ਕਰੀਬ-ਕਰੀਬ 10 ਫ਼ੀਸਦੀ ਹੈ, ਫਰਾਂਸ ਵਿਚ ਤਾਂ ਕੇਵਲ 6 ਫ਼ੀਸਦੀ ਹੀ ਹੈ। ਇਸ ਸਥਿਤੀ ਦੇ ਕਾਰਨ ਕੁਝ ਹਦ ਤਕ ਇਤਿਹਾਸ, ਕੁਝ ਹਦ ਤਕ ਘਰੇਗੀ ਤੇ ਕੁਝ ਹਦ ਤਕ ਰਾਜਸੀ ਹਨ। ਮਨੁੱਖੀ ਇਤਿਹਾਸ ਦੇ ਵੱਡੇ ਭਾਗ ਵਿਚ ਇਸਤ੍ਰੀਆ ਨੂੰ ਸੁਭਾਵਿਕ ਤੌਰ ਉਤੇ ਰਾਜਸੀ ਗਤੀਵਿਧੀ ਲਈ ਅਯੋਗ ਸਮਝਿਆ ਜਾਂਦਾ ਰਿਹਾ ਹੈ, ਅਤੇ ਰਸਮੀ ਤੌਰ ਤੇ ਜਾ ਗੈਰਰਸਮੀ ਤੌਰ ਤੇ ਉਨ੍ਹਾਂ ਨੂੰ ਇਸ ਪ੍ਰਕ੍ਰਿਆ ਵਿਚੋਂ ਬਾਹਰ ਹੀ ਰਖਿਆ ਗਿਆ, ਅਤੇ ਇਸ ਤਰ੍ਹਾ ਇਨ੍ਹਾਂ ਦਾ ਆਪਣੀ ਅਯੋਗਤਾ ਵਿਚ ਵਿਸਵਾਸ ਨੂੰ ਪੱਕਾ ਕੀਤਾ ਗਿਆ। ਇਹਨਾਂ ਬੀਤੇ ਦੇ ਵਿਸਵਾਸਾਂ ਦੀ ਵਰਾਸਤ, ਕਿਰਤ ਦੀ ਨਾ-ਬਰਾਬਰ ਘਰੇਗੀ ਵੰਡ ਨਾਲ ਮਿਲ ਕੇ ਜਿਥੇ ਬੱਚਿਆਂ ਦੀ ਪਾਲਨ-ਪੋਸਨ ਅਤੇ ਘਰ ਦੇ ਕੰਮ-ਕਾਰ ਦੀ ਵੱਡੀ ਜ਼ੁੰਮੇਵਾਰੀ ਇਸਤ੍ਰੀਆਂ ਦੇ ਹੀ ਹਿੱਸੇ ਆਈ ਹੈ, ਰਾਜਸੀ ਪਦ ਲਈ ਜਤਨ ਕਰਨ ਦੇ ਸਿਲਸਿਲੇ ਵਿਚ ਇਸਤ੍ਰੀਆ ਲਈ ਬਾਧਕ ਬਣੀ ਰਹੀ ਹੈ। ਰਾਜਨੀਤੀ ਬਹੁਤ ਹੀ ਵਕਤ-ਖਾਊ ਸਰਗਰਮੀ ਹੈ, ਸਰਕਾਰ ਤੇ ਪਾਰਲੀਮੈਂਟ ਵਲੋਂ ਨਿਰਧਾਰਤ ਕੀਤੇ ਗਏ ਘੰਟੇ ਅਕਸਰ ਬਹੁਤ ਹੀ ਅਸਮਾਜਕ ਹੁੰਦੇ ਹਨ, ਤੇ ਗਤੀਵਿਧੀ ਖ਼ੁਦ ਵੀ ਅਜਿਹੀ ਹੁੰਦੀ ਹੈ, ਜੋ ਮੁਕਾਬਲੇ ਸੰਬੰਧੀ ਇਸਤ੍ਰੀ ਦਾ ਉਤਸਾਹ ਘਟਾਉਂਦੀ ਹੈ। ਪਾਰਟੀ ਵਿਰੋਧ ਅਤੇ ਨਿਜੀ ਉੱਨਤੀ ਅਜੇਹੀਆਂ ਗੱਲਾਂ ਹਨ ਜਿਹੜੀਆ ਮਰਦਾਂ ਨਾਲੋਂ ਇਸਤ੍ਰੀਆਂ ਲਈ ਵਧੇਰੇ ਅਸੁਖਾਵੀਆਂ ਹਨ।

---

4 ਭਾਰਤੀ ਸੰਵਿਧਾਨ ਵਿਚ ਦਰਜ ਹੈ ਕਿ ਹਰ ਪੰਚਾਇਤ ਜਾਂ ਮਿਉਸਪਲਟੀ ਵਿਚ ਸਿਧੀ ਚੋਣ ਦੁਆਰਾ ਭਰੀਆ ਜਾਣ ਵਾਲੀਆਂ ਸੀਟਾਂ ਦਾ ਘੱਟੋ-ਘੱਟ ਇਕ-ਤਿਹਾਈ ਇਸਤ੍ਰੀਆ ਲਈ ਰਾਖਵਾ ਹੈ। ਪਰ ਇਸ ਤਰ੍ਹਾ ਦੀ ਰੀਜ਼ਰਵੇਸ਼ਨ ਰਾਜ ਦੀ ਜਾ ਕੇਂਦਰ ਦੀ ਲੈਜਿਸਲੇਚਰ ਵਾਸਤੇ ਨਹੀਂ ਹੈ।

## ਬਰਾਬਰੀ ਦਾ ਮਹੱਤਵ ਕਿਉਂ ਹੈ ?

ਕੀ ਇਹ ਮਹੱਤਵਪੂਰਨ ਹੈ ? ਰਾਜਸੀ ਬਰਾਬਰੀ ਦੇ ਦ੍ਰਿਸਟੀਕੋਣ ਤੋਂ ਇਹਦਾ ਮਹੱਤਵ ਹੈ ਜੇ ਸਮਾਜ ਦੇ ਕਿਸੇ ਵੀ ਹਿਸੇ ਨੂੰ ਰਾਜਸੀ ਪਦ ਤਕ ਰਸਾਈ ਵਿਚ ਸਪਸ਼ਟ ਰੂਪ ਵਿਚ ਵਿਸੇਸ਼ ਅਧਿਕਾਰ ਪ੍ਰਾਪਤ ਹੈ, ਇਹ ਪਦ ਚੁਣਿਆਂ ਜਾਣ ਵਾਲਾ ਹੈ ਜਾ ਚੁਣਿਆਂ ਜਾਣ ਵਾਲਾ ਨਹੀਂ ਹੈ। ਇਹ ਫ਼ਰਜ਼ ਕਰਨ ਦਾ ਵੀ ਤਕੜਾ ਕਾਰਨ ਹੈ ਕਿ ਇਸਤ੍ਰੀਆਂ ਨਾਲ ਸੰਬੰਧਿਤ ਮੁੱਦਿਆਂ ਵੱਲ ਮਰਦ ਗੰਭੀਰ ਤਰ੍ਹਾਂ ਗਹੁ ਨਹੀਂ ਕਰਦੇ, ਜਾ ਪਬਲਿਕ ਫੰਡਿੰਗ ਲਈ ਮੁਕਾਬਲੇ ਵਿਚ ਇਹਨਾ ਨੂੰ ਕਾਫ਼ੀ ਪ੍ਰਾਥਮਿਕਤਾ ਨਹੀਂ ਦਿੰਦੇ। ਭਾਵੇਂ ਇਸਤ੍ਰੀਆਂ ਦੇ ਕਿਸੇ ਤਰ੍ਹਾਂ ਵੀ ਸਮਾਨ ਵਿਚਾਰ ਤੇ ਹਿਤ ਨਹੀ ਹਨ, ਪਰ ਬਹੁਤੀਆਂ ਇਸਤ੍ਰੀਆਂ ਲਈ ਇਹ ਗੱਲ ਬਹੁਤ ਦੁਖਾਵੀਂ ਹੈ ਕਿ ਪਾਰਲੀਮੈਂਟ ਜਿਸਦੇ ਬਹੁਤੇ ਮੈਂਬਰ ਮਰਦ ਹਨ, ਗਰਭ-ਰੋਕ, ਗਰਭਪਾਤ, ਬਲਾਤਕਾਰ, ਆਦਿ, ਬਾਰੇ ਕਾਨੂੰਨਸਾਜੀ ਦਾ ਫੈਸਲਾ ਕਰਦੀ ਹੈ। ਕੁਝ ਵੀ ਹੋਵੇ, ਜੇ ਇਸਤ੍ਰੀਆ ਦੇ ਵਿਸ਼ੇਸ਼ ਲੱਛਣਾ ਤੇ ਖ਼ਾਸਿਆਂ ਨੂੰ ਸਰਬਜਨਕ ਜੀਵਨ ਵਿਚ ਲੋੜੀਂਦਾ ਸਥਾਨ ਨਹੀਂ ਮਿਲਦਾ ਤਾ ਇਹਦੇ ਸਿੱਟੇ ਵਜੋਂ ਸਮਾਜ ਸਮੁੱਚੇ ਤੌਰ ਤੇ ਵਧੇਰੇ ਗਰੀਬ ਹੀ ਹੋ ਜਾਂਦਾ ਹੈ।

## ਤਵਾਜ਼ਨ ਨੂੰ ਬਦਲਣਾ

ਤਦ ਫੇਰ ਕੀਤਾ ਕੀ ਜਾਵੇ ? ਰਾਜਸੀ ਨਾ-ਬਰਾਬਰੀ ਦੀ ਇਤਿਹਾਸਕ ਵਰਾਸਤ ਉਤੇ ਕਾਬੂ ਪਾਉਣ ਲਈ ਕਈ ਪਧਰਾ ਉਪਰ ਸੰਬੰਧਿਤ ਪ੍ਰਕ੍ਰਿਆ ਦੀ ਲੋੜ ਹੈ, ਸਕੂਲਾਂ ਅਤੇ ਸਰਬਜਨਕ ਸਿੱਖਿਆ ਰਾਹੀਂ ਵਤੀਰਿਆਂ ਨੂੰ ਬਦਲਣ, ਬਾਲ-ਸੰਭਾਲ ਸਹੂਲਤਾਂ ਦੇ ਸੁਧਾਰ, ਪਾਰਲੀਮੈਂਟ ਦੀ ਸ਼ਡੂਲ ਤੇ ਸਹੂਲਤਾ ਉਤੇ ਨਜ਼ਰਸਾਨੀ ਦੀ ਲੋੜ ਹੈ, ਇਤ੍ਰਿਆਦਿ। ਇਸਤ੍ਰੀ ਮੈਂਬਰਾ ਦੀ ਹੌਸਲਾ-ਅਫ਼ਜ਼ਾਈ ਕਰਨਾ, ਚੋਣ ਲਈ ਉਮੀਦਵਾਰਾਂ ਵਜੋਂ ਉਨ੍ਹਾਂ ਨੂੰ ਅਗਾਹ ਲਿਆਉਣਾ ਰਾਜਸੀ ਪਾਰਟੀਆ ਦੀ ਖ਼ਾਸ ਜ਼ੁੰਮੇਵਾਰੀ ਹੈ ਤੇ ਇਸ ਵਿਚ ਉਨ੍ਹਾਂ ਨੂੰ ਅਗਵਾਈ ਕਰਨੀ ਚਾਹੀਦੀ ਹੈ, ਅਤੇ ਇਹ ਕੰਮ ਕੋਟਾ ਸਿਸਟਮ ਦੁਆਰਾ, ਰੀਜ਼ਰਵੇਸਨ ਦੁਆਰਾ ਜਾਂ ਹੋਰ ਸਾਧਨਾ ਦੁਆਰਾ ਸਫ਼ਲਤਾ-ਪੂਰਬਕ ਕੀਤਾ ਗਿਆ ਹੈ।

## *27. ਕਿਹੜੇ ਅਰਥਾਂ ਵਿਚ ਪਾਰਲੀਮੈਂਟਰੀ ਪ੍ਰਤਿਨਿਧੀ ਚੋਣਕਾਰਾਂ ਦੀ ਪ੍ਰਤਿਨਿਧਤਾ ਕਰਦੇ ਹਨ ?*

ਰਾਜਸੀ ਪ੍ਰਤਿਨਿਧਤਾ ਦੇ ਦੋ ਮੂਲ ਅਰਥ ਹਨ। ਪਹਿਲਾ ਹੈ ਏਜੰਸੀ ਸੰਕਲਪ, ਜਿਸਦੇ ਦੁਆਰਾ ਪ੍ਰਤਿਨਿਧੀ ਨੂੰ ਆਪਣੇ ਨਿਰਵਾਚਨਕਾਰੀਆ ਵਲੋਂ 'ਅਧਿਕਾਰਿਤ ਕੀਤਾ', 'ਉਨ੍ਹਾਂ ਲਈ ਖਲੋਤਾ' ਤੇ 'ਉਨ੍ਹਾਂ ਦੀ ਹੀ ਤਰਫੋ ਪਰਕਾਰਜ ਕਰ ਰਿਹਾ' ਵੇਖਿਆ ਜਾਂਦਾ ਹੈ। ਕੁਝ ਪਖਾਂ ਤੋਂ ਇਹ ਪ੍ਰਤਿਨਿਧੀ ਆਪਣੇ ਸਾਰੇ ਨਿਰਵਾਚਨਕਾਰੀਆ ਜਾ ਚੋਣਕਾਰਾਂ ਵਲੋਂ ਕ੍ਰਿਆਸ਼ੀਲ ਹੁੰਦਾ ਹੈ। ਉਦਾਹਰਣ ਸਰੂਪ, ਸਥਾਨਕ ਹਿਤਾ ਨੂੰ ਅੱਗੇ ਵਧਾਉਣ,

ਸਥਾਨਕ ਲੋਕ-ਰਾਏ ਨੂੰ ਲਾਮਬੰਦ ਕਰਨ ਜਾਂ ਵਿਅਕਤੀਆਂ ਦੀਆਂ ਤਕਲੀਫ਼ਾਂ ਤੇ ਸ਼ਿਕਾਇਤਾਂ ਦੂਰ ਕਰਨ ਲਈ ਜਤਨਾਂ ਦੇ ਪਖੋਂ। ਦੂਜੇ ਪਖਾਂ ਤੋਂ ਇਹ ਪ੍ਰਤਿਨਿਧੀ ਸਿਰਫ਼ ਉਨ੍ਹਾਂ ਦੀ ਹੀ ਪ੍ਰਤਿਨਿਧਤਾ ਕਰਦਾ ਹੈ ਜਿਨ੍ਹਾਂ ਨੇ ਉਸਨੂੰ ਵੋਟਾਂ ਪਾਈਆਂ। ਉਹ ਪ੍ਰੋਗਰਾਮ ਤੇ ਨੀਤੀਆਂ ਸਿਰੇ ਚੜ੍ਹਾ ਕੇ ਜੋ ਚੋਣ ਸੰਬੰਧੀ ਘੋਸ਼ਣਾ-ਪੱਤਰ ਵਿਚ ਸ਼ਾਮਿਲ ਸਨ ਅਤੇ ਜੋ ਕੁਝ ਨਿਰਵਾਚਨਕਾਰੀਆਂ ਨੇ ਰੱਦ ਕੀਤੀਆਂ ਸਨ ਪਰ ਹੋਰਨਾਂ ਨੇ ਜਿਨ੍ਹਾਂ ਨੂੰ ਪਰਵਾਨਗੀ ਦਿਤੀ ਸੀ। ਇਹ ਵਿਚਾਰ ਕਿ ਪਾਰਲੀਮੈਂਟਰੀ ਪ੍ਰਤਿਨਿਧੀ ਸਭਨਾਂ ਪਖਾਂ ਤੋਂ ਹੀ ਆਪਣੇ ਸਾਰੇ ਨਿਰਵਾਚਨਕਾਰੀਆਂ ਵਲੋਂ ਹੀ ਬੋਲਦੇ ਤੇ ਕ੍ਰਿਆਸ਼ੀਲ ਹੁੰਦੇ ਹਨ, ਇਕ ਘਾੜਤ ਹੀ ਹੈ ਜਿਸਦਾ ਉਨ੍ਹਾਂ ਦੀ ਜ਼ੁੰਮੇਵਾਰੀ ਨਾਲ ਅਜੋੜ ਹੈ। ਉਨ੍ਹਾਂ ਦੀ ਜ਼ੁੰਮੇਵਾਰੀ ਤਾਂ ਉਨ੍ਹਾਂ ਪ੍ਰੋਗਰਾਮਾਂ ਨੂੰ ਇਕਸਾਰਤਾ ਨਾਲ ਲਾਗੂ ਕਰਨ ਦੀ ਹੈ ਜਿਨ੍ਹਾਂ ਉਤੇ ਉਹ ਚੁਣੇ ਗਏ ਸਨ, ਅਤੇ ਉਹ ਇਹਨਾਂ ਦੀ ਪ੍ਰਭਾਵਸ਼ਾਲੀ ਪੂਰਤੀ ਲਈ ਜਵਾਬਦੇਹ ਹਨ।

## ਲਘੂ-ਰੂਪੀ ਪ੍ਰਤਿਨਿਧਤਾ

ਰਾਜਸੀ ਪ੍ਰਤਿਨਿਧਤਾ ਦਾ ਦੂਜਾ ਸੰਕਲਪ ਲਘੂ-ਰੂਪੀ ਹੈ। ਅਤੇ ਇਹਦਾ ਸੰਬੰਧ ਸਮੁਚੀ ਪ੍ਰਤਿਨਿਧੀ ਸਭਾ ਨਾਲ ਹੈ, ਵਿਅਕਤੀਆਂ ਦੇ ਰੂਪ ਵਿਚ ਪ੍ਰਤਿਨਿਧਾਂ ਨਾਲ ਨਹੀਂ ਹੈ। ਕਿਸੇ ਕਾਨੂੰਨ-ਸਾਜ਼ ਅਸੰਬਲੀ ਨੂੰ ਉਸ ਹਦ ਤਕ ਹੀ ਪ੍ਰਤਿਨਿਧ ਸਭਾ ਸਮਝਿਆ ਜਾ ਸਕਦਾ ਹੈ ਜਿਸ ਹਦ ਤਕ ਉਹ ਕਿਸੇ ਪ੍ਰਾਸੰਗਿਕ ਪਖ ਵਿਚ ਆਮ ਚੋਣ-ਹਲਕੇ ਦੇ ਲੱਛਣ ਨੂੰ ਪ੍ਰਗਟਾਉਂਦੀ ਹੈ : ਇਸਦੀ ਸਮਾਜਕ ਬਣਤ, ਇਸਦੀ ਭੂਗੋਲਿਕ ਵੰਡ, ਵਖ ਵਖ ਪਾਰਟੀਆਂ ਨੂੰ ਇਹਦੀਆਂ ਵੋਟਾਂ। ਇਹਨਾਂ ਵਿਚੋ ਕਿਹੜਾ ਪਖ ਸਭ ਤੋਂ ਬਹੁਤਾ ਅਹਿਮ ਹੈ ? ਸਭੇ ਅਹਿਮ ਹਨ, ਪਰ ਇਕ ਅਜੇਹੀ ਪ੍ਰਣਾਲੀ ਵਿਚ ਜਿਸ ਵਿਚ ਚੋਣਕਾਰਾਂ ਨੇ ਕਾਨੂੰਨਸਾਜੀ ਦੇ ਪ੍ਰਤਿਯੋਗੀ ਪ੍ਰੋਗਰਾਮ ਪੇਸ਼ ਕਰਨ ਵਾਲੀਆਂ ਰਾਸ਼ਟਰੀ ਪਾਰਟੀਆ ਵਿਚੋਂ ਇਕ ਚੁਣਨਾ ਹੁੰਦਾ ਹੈ। ਇਸ ਜਰੂਰਤ ਨੂੰ ਕਿ ਅਸੰਬਲੀ ਦੀ ਬਣਤ ਸੰਬੰਧਿਤ ਪਾਰਟੀਆਂ ਲਈ ਰਾਸਟਰੀ ਵੋਟ ਦਾ ਅਕਸ ਹੋਵੇ, ਸਭ ਤੋਂ ਵਧੇਰੇ ਅਹਿਮ ਸਮਝਿਆ ਜਾ ਸਕਦਾ ਹੈ ਤੇ ਇਹਦੇ ਪਖ ਵਿਚ ਦਲੀਲ ਦਿਤੀ ਜਾ ਸਕਦੀ ਹੈ। ਇਹਦਾ ਪੂਰਨ ਰੂਪ ਵਿਚ ਪ੍ਰਗਟਾਉ ਤਨਾਸਬਵਾਰ ਪ੍ਰਤਿਨਿਧਤਾ ਦੀਆਂ ਪ੍ਰਣਾਲੀਆਂ ਵਿਚ ਹੀ ਹੁੰਦਾ ਹੈ।

## ਦੋ ਲੋਕਤੰਤਰੀ ਅਸੂਲ

ਪ੍ਰਤਿਨਿਧਤਾ ਦੇ ਇਹ ਦੋ ਸੰਕਲਪ, ਇਕ ਆਮ ਤੇ ਦੂਜਾ ਲਘੂ-ਰੂਪ, ਦੋ ਲੋਕਤੰਤਰੀ ਅਸੂਲਾਂ ਦੇ ਧਾਰਣੀ ਸਮਝੇ ਜਾ ਸਕਦੇ ਹਨ ਜਿਨ੍ਹਾਂ ਦਾ ਸੰਖੇਪ ਵਿਚ ਵਰਣਨ ਸਵਾਲ 1 ਵਿਚ ਕੀਤਾ ਜਾ ਚੁਕਿਆ ਹੈ। ਲੋਕ-ਪ੍ਰਭੁਤਾ (ਲੋਕ-ਖ਼ੁਦਮੁਖ਼ਤਾਰੀ) ਦਾ ਅਸੂਲ — ਕਿ ਸਾਰੀ ਰਾਜਸੀ ਸੱਤਾ ਲੋਕਾਂ ਵਿਚੋਂ ਉਪਜਦੀ ਹੇ ਅਤੇ ਕਿ ਪਾਰਲੀਮੈਂਟ ਤੇ ਹਕੂਮਤ ਲੋਕ-ਕੰਟਰੋਲ ਦੇ ਅਧੀਨ ਹੋਣ — ਚੋਣ-ਹਲਕੇ ਦੇ ਏਜੰਟ ਵਜੋਂ ਪ੍ਰਤਿਨਿਧ ਦੇ ਵਿਚਾਰ ਵਿਚ ਸਮਾਇਆ ਹੋਇਆ ਹੈ : ਚੋਣਕਾਰਾਂ ਵਲੋਂ ਅਧਿਕਾਰਿਤ, ਉਨ੍ਹਾਂ ਲਈ

ਕ੍ਰਿਆਸ਼ੀਲ, ਉਨ੍ਹਾਂ ਸਾਹਮਣੇ ਜਾਵਬਦੇਹ ਅਤੇ ਉਨ੍ਹਾਂ ਰਾਹੀਂ ਹਟਾਇਆ ਜਾ ਸਕਣਾ। ਦੂਜੇ, ਪ੍ਰਤਿਨਿਧਤਾ ਦੇ ਲਘੂ-ਰੂਪੀ ਸੰਕਲਪ ਵਿਚ ਰਾਜਸੀ ਸਮਾਨਤਾ ਦਾ ਅਸੂਲ ਲਿਪਟਿਆ ਹੋਇਆ ਹੈ : ਇਸਦੇ ਬਾਵਜੂਦ ਕਿ ਲੋਕ ਕਿਥੇ ਰਹਿ ਰਹੇ ਹਨ ਜਾਂ ਕਿਹੜੀ ਪਾਰਟੀ ਨੂੰ ਵੋਟ ਪਾਉਂਦੇ ਹਨ ਹਰ ਵੋਟ ਦਾ ਉਹੋ ਮੁੱਲ ਜਾਂ ਵਜ਼ਨ ਹੈ। ਇਹ ਅਸੂਲ ਜਿਸ ਹਦ ਤਕ ਅਮਲ ਵਿਚ ਲਿਆਂਦਾ ਜਾਂਦਾ ਹੈ, ਅਸੰਬਲੀ ਉਸ ਹਦ ਤਕ ਚੋਣ-ਹਲਕੇ ਦੀ ਲਘੂ-ਰੂਪੀ ਪ੍ਰਤਿਨਿਧਤਾ ਕਰੇਗੀ, ਅਤੇ ਇਸਦੀ ਭੂਗੋਲਿਕ ਵੰਡ ਦਾ ਅਤੇ ਵਖ ਵਖ ਪਾਰਟੀਆਂ ਦੇ ਵਿਚਕਾਰ ਚੋਣਕਾਰਾਂ ਦੀ ਵੰਡ ਦਾ ਅਕਸ ਹੋਵੇਗੀ।

## *28. ਵਖ ਵਖ ਚੋਣ-ਪ੍ਰਣਾਲੀਆਂ ਵਿਚਕਾਰ ਕਿਹੜੇ ਫ਼ਰਕ ਹਨ ?*

ਦੁਨੀਆ ਵਿਚ ਕਈ ਚੋਣ-ਪ੍ਰਣਾਲੀਆਂ ਦੀ ਵਰਤੋਂ ਹੋ ਰਹੀ ਹੈ, ਪਰ ਇਥੇ ਕੇਵਲ ਪੰਜ ਮੁਖ ਕਿਸਮਾਂ ਦਾ ਹੀ ਵਰਣਨ ਕੀਤਾ ਜਾਵੇਗਾ। ਅਗਲੇ ਸਵਾਲ ਦੇ ਉਤਰ ਵਿਚ ਹਰ ਇਕ ਦੇ ਗੁਣ ਵਿਚਾਰੇ ਜਾਣਗੇ; ਇਥੇ ਤਾਂ ਇਹਨਾਂ ਦਾ ਬਸ ਜ਼ਿਕਰ ਹੀ ਕੀਤਾ ਜਾ ਰਿਹਾ ਹੈ।

### ਬਹੁ-ਸੰਖਿਆ ਪ੍ਰਣਾਲੀ

ਬਹੁ-ਸੰਖਿਆ ਪ੍ਰਣਾਲੀ ਦੀ ਵਰਤੋਂ ਅਮਰੀਕਾ, ਬਹੁਤੇ ਲਾਤੀਨੀ-ਅਮਰੀਕੀ ਦੇਸ਼ਾਂ ਵਿਚ ਅਤੇ ਯੂ ਕੇ. ਵਿਚ ਤੇ ਇਹਦੀਆਂ ਬਹੁਤੀਆਂ ਸਾਬਕਾ ਕਾਲੋਨੀਆਂ ਵਿਚ ਕਾਨੂੰਨਘੜਨੀ ਅਸੰਬਲੀਆਂ ਦੀਆਂ ਚੋਣਾ ਵਿਚ ਹੁੰਦੀ ਹੈ। ਏਸ ਪ੍ਰਣਾਲੀ ਦੇ ਅਧੀਨ ਦੇਸ਼ ਨੂੰ ਮੋਟੇ ਤੌਰ 'ਤੇ ਬਰਾਬਰ ਵੋਟ ਵਾਲੇ ਸਿੰਗਲ-ਮੈਂਬਰ ਚੋਣ ਹਲਕਿਆਂ ਵਿਚ ਵੰਡ ਦਿਤਾ ਜਾਂਦਾ ਹੈ। ਵੋਟਰ ਮਤ-ਪਰਚੀ ਉਤੇ ਕੇਵਲ ਇਕ ਉਮੀਦਵਾਰ ਨੂੰ ਵੋਟ ਪਾਉਂਦੇ ਹਨ, ਅਤੇ ਜਿਹੜਾ ਉਮੀਦਵਾਰ ਸਭ ਤੋਂ ਬਹੁਤੀਆ ਵੋਟਾਂ ਹਾਸਲ ਕਰਦਾ ਹੈ, ਉਹ ਜਿਤ ਜਾਂਦਾ ਹੈ, ਇਹ ਜ਼ਰੂਰੀ ਨਹੀਂ ਕਿ ਉਹ ਪਾਈਆਂ ਗਈਆਂ ਵੋਟਾਂ ਦੀ ਬਹੁਗਿਣਤੀ ਹਾਸਲ ਕਰੇ।

### ਬਦਲਵੀਂ ਵੋਟ

ਆਸਟਰੇਲੀਆ ਦੇ ਹੇਠਲੇ ਸਦਨ ਲਈ ਬਦਲਵੀਂ ਵੋਟ ਵਰਤੀ ਜਾਂਦੀ ਹੈ। ਇਥੋਂ ਚੋਣ-ਹਲਕਿਆਂ ਦੀ ਪ੍ਰਣਾਲੀ ਤਾ ਉਪਰਲੀ ਵਾਲੀ ਹੀ ਹੈ, ਪਰ ਵੋਟਰ ਉਮੀਦਵਾਰਾਂ ਦੇ ਸਾਹਮਣੇ ਕਰਕੇ ਨਿਸ਼ਾਨ ਲਾਉਂਦਾ ਹੈ ਕਿ ਉਹ ਕਿਹੜੀ ਤਰਤੀਬ ਵਿਚ ਤਰਜੀਹ ਦਿੰਦਾ ਹੈ। ਜੇ ਕੋਈ ਉਮੀਦਵਾਰ ਪਹਿਲੀਆਂ ਤਰਜੀਹਾਂ ਵਿਚ ਸਪਸ਼ਟ ਬਹੁ-ਸੰਮਤੀ ਪ੍ਰਾਪਤ ਨਾ ਕਰ ਸਕੇ, ਤਦ ਸਭ ਤੋਂ ਘੱਟ ਵੋਟਾਂ ਵਾਲੇ ਉਮੀਦਵਾਰ ਨੂੰ ਲਾਂਭੇ ਕਰ ਦਿਤਾ ਜਾਂਦਾ ਹੈ ਅਤੇ ਉਸ ਦੀਆਂ ਮਤ-ਪਰਚੀਆਂ ਉਹਦੀ ਦੂਜੀ ਤਰਜੀਹ ਅਨੁਸਾਰ ਮੁੜ-ਵੰਡੀਆਂ ਜਾਂਦੀਆਂ ਹਨ। ਇਹ ਅਮਲ ਉਦੋਂ ਤਕ ਜਾਰੀ

ਰਹਿੰਦਾ ਹੈ ਜਦੋਂ ਤਕ ਇਕ ਉਮੀਦਵਾਰ ਨੂੰ ਵੋਟਾਂ ਦੀ ਬਹੁਸੰਮਤੀ ਹਾਸਲ ਨਹੀਂ ਹੋ ਜਾਂਦੀ। ਦੂਜੀ ਬੈਲਟ ਦੁਆਰਾ ਵੀ ਬਹੁਸੰਮਤੀ ਵਾਲਾ ਸਿੱਟਾ ਹਾਸਲ ਕੀਤਾ ਜਾ ਸਕਦਾ ਹੈ। ਇਸ ਦੂਜੇ ਬੈਲਟ (ਮਤਦਾਨ) ਵੇਲੇ ਵੋਟਿੰਗ ਦੇ ਪਹਿਲੇ ਗੇੜ ਵਿਚੋਂ ਸਿਖਰਲੇ ਦੋ ਉਮੀਦਵਾਰਾਂ ਵਿਚ ਹੀ ਮੁਕਾਬਲਾ ਹੁੰਦਾ ਹੈ। (ਜਿਵੇਂ ਕਿ ਫਰਾਂਸ ਵਿਚ)।

## ਇਕਹਿਰੀ ਬਦਲਵੀਂ ਵੋਟ

ਇਕਹਿਰੀ ਬਦਲਵੀਂ ਵੋਟ ਦੀ ਵਰਤੋਂ ਆਇਰਲੈਂਡ, ਮਾਲਟਾ, ਅਤੇ ਆਸਟਰੇਲੀਅਨ ਸੈਨੇਟ ਵਿਚ ਹੁੰਦੀ ਹੈ। ਇਥੇ ਚੋਣ-ਹਲਕੇ, ਵਸੋਂ ਦੇ ਸੰਘਣੇਪਨ ਦੇ ਅਨੁਸਾਰ, ਕਈ ਮੈਂਬਰ, ਆਮ ਤੌਰ 'ਤੇ ਤਿੰਨ ਤੋਂ ਸਤ ਤਕ, ਭੇਜਦੇ ਹਨ। ਵੋਟਰਾਂ ਦੇ ਵੋਟ ਚੁਣੇ ਜਾਣ ਵਾਲੇ ਮੈਂਬਰ ਦੀ ਗਿਣਤੀ ਜਿੰਨੇ ਹੀ ਹੁੰਦੇ ਹਨ ਜੋ ਉਹ ਆਪਣੀ ਤਰਜੀਹ ਦੇ ਹਿਸਾਬ ਉਮੀਦਵਾਰਾਂ ਨੂੰ ਪਾਉਂਦੇ ਹਨ। ਉਮੀਦਵਾਰ ਨੇ ਚੁਣੇ ਜਾਣ ਲਈ ਪਈਆਂ ਵੋਟਾਂ ਦੀ ਇਕ ਨਿਸਬਤ ਜਾਂ ਕੋਟਾ ਹਾਸਲ ਕਰਨਾ ਹੁੰਦਾ ਹੈ। ਜਿਹੜੇ ਉਮੀਦਵਾਰ ਪਹਿਲੀ ਤਰਜੀਹ ਵੇਲੇ ਕੋਟਾ ਹਾਸਲ ਨਹੀਂ ਕਰ ਸਕਦੇ, ਉਹ ਦੂਜੀ ਤਰਜੀਹ ਜਾਂ ਅਗਲੀਆ ਤਰਜੀਹਾਂ ਦੇ ਫਲਸਰੂਪ ਹਾਸਲ ਕਰ ਸਕਦੇ ਹਨ। ਇਹਨਾਂ ਤਰਜੀਹਾ ਦੀ ਮੁੜ-ਵੰਡ ਦੇ ਸਿਲਸਿਲੇ ਵਿਚ ਇਕ ਸੂਤਰ (ਫਾਰਮੂਲਾ) ਤਿਆਰ ਕੀਤਾ ਗਿਆ ਹੈ।

## ਪਾਰਟੀ ਸੂਚੀ

ਪਾਰਟੀ ਸੂਚੀ ਵਾਲੀ ਪ੍ਰਣਾਲੀ ਦੀ ਵਰਤੋਂ ਪੱਛਮੀ ਯੂਰਪ ਦੇ ਬਹੁਤੇ ਦੇਸ਼ਾਂ ਵਿਚ ਅਤੇ ਇਜ਼ਰਾਈਲ ਵਿਚ ਹੁੰਦੀ ਹੈ। ਪਾਰਟੀਆਂ ਪੰਕਤੀਬਧ ਢੰਗ ਨਾਲ ਓਮੀਦਵਾਰਾ ਦੀ ਖੇਤਰੀ ਜਾਂ ਰਾਸ਼ਟਰੀ ਸੂਚੀ ਤਿਆਰ ਕਰਦੀਆ ਹਨ, ਅਤੇ ਵੋਟਰ ਆਪਣੀ ਮਨ-ਚਾਹੀ ਪਾਰਟੀ ਨੂੰ ਆਪਣੀ ਵੋਟ ਪਾਉਂਦਾ ਹੈ। ਸੰਬੰਧਿਤ ਪਾਰਟੀਆ ਦੇ ਪਖ ਵਿਚ ਪਈਆਂ ਕੁੱਲ ਵੋਟਾਂ ਦੀ ਨਿਸਬਤ ਨਾਲ ਉਨ੍ਹਾਂ ਦੇ ਉਮੀਦਵਾਰ ਚੁਣ ਲਏ ਜਾਂਦੇ ਹਨ। ਪਾਰਟੀ ਤੋਂ ਮੰਗ ਕੀਤੀ ਜਾ ਸਕਦੀ ਹੈ ਕਿ ਉਹ ਆਪਣੀ ਪ੍ਰਤਿਨਿਧਤਾ ਲਈ ਵੋਟਾਂ ਦੀ ਨਿਸਚਿਤ ਘਟੋ-ਘਟ ਨਿਸਬਤ ਜਰੂਰ ਹਾਸਲ ਕਰੇ।

## ਮੈਂਬਰਾਂ ਦੀ ਮਿਲਵੀਂ ਪ੍ਰਣਾਲੀ

ਜਰਮਨੀ ਤੇ ਹੰਗਰੀ ਵਿਚ ਮਿਕਸਡ ਮੈਂਬਰ ਜਾਂ ਐਡੀਸ਼ਨਲ ਮੈਂਬਰ ਪ੍ਰਣਾਲੀ ਦੀ ਵਰਤੋਂ ਹੁੰਦੀ ਹੈ। ਨਿਊਜ਼ੀਲੈਂਡ ਵਿਚ ਵੀ ਇਹੋ ਪ੍ਰਣਾਲੀ ਵਰਤਣ ਦੀ ਤਜਵੀਜ਼ ਹੈ। ਇਸ ਪ੍ਰਣਾਲੀ ਦੇ ਅਧੀਨ ਸਿੰਗਲ-ਮੈਂਬਰ ਚੋਣ-ਹਲਕਿਆਂ ਵਿਚੋਂ ਪ੍ਰਤਿਨਿਧਾਂ ਦੀ ਇਕ ਨਿਸਚਿਤ (ਘੱਟੋ ਘੱਟ 50 ਫੀਸਦੀ) ਚੁਣੀ ਜਾਂਦੀ ਹੈ, ਜਿਵੇਂ ਕਿ ਉਪਰ ਪਹਿਲੀਆ ਦੋ ਪ੍ਰਣਾਲੀਆਂ ਵਿਚ ਹੁੰਦਾ ਹੈ। ਬਾਕੀ ਦੇ ਪ੍ਰਤਿਨਿਧਾਂ ਦੀ ਚੋਣ ਪਾਰਟੀ




ਕਾਨੂੰਨਨ ਬਚ ਨਿਕਲਣ ਦੇ ਯਤਨ ਨੂੰ ਅਲੋਕਤੰਤਰਕ ਕਰਾਰ ਦਿਤਾ ਜਾਣਾ ਚਾਹੀਦਾ ਹੈ।

ਸੂਚੀ ਵਾਲੀ ਪ੍ਰਣਾਲੀ ਦੇ ਅਧੀਨ ਹੁੰਦੀ ਹੈ, ਇਹ ਖੇਤਰੀ ਜਾਂ ਰਾਸ਼ਟਰੀ ਹੋ ਸਕਦੀ ਹੈ ਅਤੇ ਇਸ ਢੰਗ ਵਿਚ ਹੁੰਦੀ ਹੈ ਕਿ ਸਮੁੱਚਾ ਨਤੀਜਾ ਜਿੰਨਾ ਵੱਧ ਤੋਂ ਵੱਧ ਸੰਭਵ ਹੋ ਸਕੇ, ਪਾਰਟੀ ਵੋਟ ਦੀ ਵੰਡ ਦੇ ਕਰੀਬ-ਕਰੀਬ 'ਤਨਾਸਬ' ਵਿਚ ਹੁੰਦਾ ਹੈ। ਚੋਣਕਾਰਾਂ ਦੀਆ ਦੋ ਵੋਟਾਂ ਹੁੰਦੀਆਂ ਹਨ, ਇਕ ਵੋਟ ਉਮੀਦਵਾਰ ਲਈ ਤੇ ਦੂਜੀ ਵੋਟ ਪਾਰਟੀ ਲਈ। ਇਸ ਸਿਲਸਿਲੇ ਵਿਚ ਵੀ ਮਿਥਿਆ ਜਾ ਸਕਦਾ ਹੈ ਕਿ ਪਾਰਟੀ ਪ੍ਰਤਿਨਿਧਤਾ ਵਾਸਤੇ ਹਕਦਾਰ ਹੋਣ ਲਈ ਪਈਆਂ ਵੋਟਾਂ ਦੀ ਨਿਸਚਿਤ ਘੱਟੋ-ਘੱਟ ਨਿਸਬਤ ਜ਼ਰੂਰ ਹਾਸਲ ਕਰੇ।

## *29. ਇਹਨਾਂ ਪ੍ਰਣਾਲੀਆਂ ਦੇ ਲਾਭ ਤੇ ਹਾਨੀਆਂ ਕੀ ਹਨ ?*

ਵਖ ਵਖ ਚੋਣ-ਪ੍ਰਣਾਲੀਆਂ ਦੇ ਠੀਕ ਠੀਕ ਗੁਣਾ ਦਾ ਮੁਲੰਕਣ ਦੇਸ ਦੀ ਵਸੋ ਦੇ ਲੱਛਣਾਂ ਤੇ ਤਕਸੀਮ ਨਾਲੋਂ ਅਤੇ ਵਖ ਵਖ ਪਾਰਟੀਆ ਨੂੰ ਚੋਣਕਾਰਾਂ ਦੇ ਸਮਰਥਨ ਦੇ ਪੈਟਰਨ ਨਾਲੋਂ ਅੱਡ ਕਰਕੇ ਨਹੀਂ ਕੀਤਾ ਜਾ ਸਕਦਾ ਹੈ। ਉਦਾਹਰਣ ਸਰੂਪ, ਜੇ ਕਿਸੇ ਦੇਸ਼ ਵਿਚ ਸਥਾਪਤ ਰਾਜਸੀ ਪਾਰਟੀਆ ਦੀ ਬਿਲਕੁਲ ਹੀ ਅਣਹੋਂਦ ਹੈ, ਤਦ 'ਤਨਾਸਬਵਾਰ' ਚੋਣ-ਪ੍ਰਣਾਲੀ ਵਿਅਰਥ ਹੈ ਕਿਉਂਜੁ ਇਹ ਵਖ ਵਖ ਪਾਰਟੀਆਂ ਵਿਚਕਾਰ 'ਲੋਕਾਂ ਦੀ ਵੋਟ ਦੀ ਵੰਡ ਹੀ ਹੈ ਜੋ ਤਨਾਸਬਵਾਰਤਾ ਦਾ ਫੋਕਸ ਹੁੰਦੀ ਹੈ। ਇਹਨਾਂ ਚੋਣ-ਪ੍ਰਣਾਲੀਆਂ ਦੀਆਂ ਆਮ ਰੁਚੀਆਂ ਨੂੰ ਪਛਾਣਨ ਵਜੋਂ ਹੀ ਅਗਲੇ ਮੁਲੰਕਣ ਨੂੰ ਵੇਖਣਾ ਚਾਹੀਦਾ ਹੈ।

### ਸਰਲਤਾ

ਬਹੁਤ-ਸੰਖਿਆ ਪ੍ਰਣਾਲੀ ਇਕ ਸਰਲ ਪ੍ਰਣਾਲੀ ਹੈ। ਇਸ ਵਿਚ ਦੂਜੀਆਂ ਪ੍ਰਣਾਲੀਆਂ ਨਾਲੋਂ ਇਸਦੀ ਵਧੇਰੇ ਸੰਭਾਵਨਾ ਹੈ ਕਿ ਪਾਰਲੀਮੈਂਟ ਵਿਚ ਸਿੰਗਲ-ਪਾਰਟੀ ਬਹੁਸੰਮਤੀਆਂ ਪਹੁੰਚਣ, ਜਿਸ ਦੇ ਫਲਸਰੂਪ ਸਿੰਗਲ-ਪਾਰਟੀ ਹਕੂਮਤ, ਅਰਥਾਤ, ਇਕੋ ਪਾਰਟੀ ਦੀ ਸਰਕਾਰ ਕਾਇਮ ਹੋ ਜਾਵੇ, ਕਿਉਂਜੁ ਇਹ ਪ੍ਰਣਾਲੀ ਸਭ ਤੋਂ ਵੱਡੀ ਪਾਰਟੀ ਲਈ ਚੋਣ-ਸਮਰਥਨ ਨੂੰ ਵਧਾ ਕੇ ਪੇਸ਼ ਕਰਦੀ ਹੈ। ਇਹ ਹਕੂਮਤ ਦੀ ਤਬਦੀਲੀ ਲਈ ਚੋਣਕਾਰਾਂ ਦੀ ਰਾਏ ਵਿਚ ਛੋਟੀ ਜਿਹੀ ਬਦਲੀ ਨੂੰ ਵੀ ਦਰਜ ਕਰਨ ਦੇ ਸਮਰਥ ਹੈ, ਉਂਜ ਭਾਵੇਂ ਇਸ ਅਸਰ ਦਾ ਨਿਰਭਰ 'ਹਾਸ਼ੀਏ ਵਾਲੇ' (ਸੀਮਾਵਰਤੀ) ਚੋਣ-ਹਲਕਿਆਂ ਦੀ ਗਿਣਤੀ ਉਤੇ ਹੁੰਦਾ ਹੈ। ਇਸ ਪ੍ਰਣਾਲੀ ਦੀ ਹਾਨੀ ਇਹ ਹੈ ਕਿ ਇਹ, ਇਸ ਉਤੇ ਨਿਰਭਰ ਕਰਦਿਆਂ ਰਾਸ਼ਟਰੀ ਵੋਟ ਦੀ ਤਕਸੀਮ ਪਾਰਟੀਆਂ ਵਿਚਕਾਰ ਅਤੇ ਵਖ ਵਖ ਚੋਣ-ਹਲਕਿਆਂ ਵਿਚਕਾਰ ਕਿਸ ਪ੍ਰਕਾਰ ਹੁੰਦੀ ਹੈ, ਅੱਤ ਗੈਰਤਨਾਸਬਵਾਰ ਨਤੀਜੇ ਕੱਢ ਸਕਦੀ ਹੈ। ਜਿਵੇਂ ਕਿ ਮਿਸਾਲ ਵਜੋਂ, ਜੇ ਹਰ ਚੋਣ-ਹਲਕਾ ਚਾਰ ਪਾਰਟੀਆਂ ਵਿਚਕਾਰ ਆਪਣੇ ਸਮਰਥਨ ਦੀ ਰਾਸਟਰੀ ਵੰਡ 40 30, 20, 10 ਦੀ ਨਿਸਬਤ ਨਾਲ ਕਰੇ, ਤਦ ਇਕ ਪਾਰਟੀ ਪਾਰਲੀਮੈਂਟ ਦੀਆਂ ਸਾਰੀਆਂ ਹੀ ਸੀਟਾਂ ਜਿੱਤ ਸਕਦੀ ਹੈ, ਤੇ ਇਸ

ਤਰ੍ਹਾਂ 60 ਫ਼ੀਸਦੀ ਵੋਟਰਾਂ ਦੀ ਕੋਈ ਪ੍ਰਤਿਨਿਧਤਾ ਨਹੀ ਹੁੰਦੀ। ਠੀਕ, ਅਜੇਹਾ ਕਦੇ ਨਹੀਂ ਵਾਪਰਦਾ। ਪਰ ਇਹ ਪ੍ਰਣਾਲੀ ਉਨ੍ਹਾਂ ਪਾਰਟੀਆਂ ਦੇ ਪਖ ਵਿਚ ਜਾਂਦੀ ਹੈ ਜਿਨ੍ਹਾਂ ਦੀ ਵੋਟ ਨਿਸਚਿਤ ਖੇਤਰਾਂ ਵਿਚ ਸੰਘਣੀ ਤਰ੍ਹਾਂ ਇਕੱਤਰ ਹੋਈ ਹੁੰਦੀ ਹੈ, ਤੇ ਪਤਲੀ ਤਰਾਂ ਫੈਲੀ ਹੋਈ ਨਹੀ ਹੁੰਦੀ, ਅਤੇ ਇਸ ਤਰ੍ਹਾਂ ਇਹ ਚੋਣ-ਹਲਕੇ ਉਲੀਕਣ ਦੇ ਕੰਮ ਨੂੰ ਚੋਖੀ ਤਰ੍ਹਾਂ ਉਤਸਾਹਤ ਕਰਦੀ ਹੈ। ਇਹ ਜੁਗਤ ਅਨੁਸਾਰ ਵੋਟ ਪਾਉਣ ਵਿਚ ਵੋਟਰਾਂ ਦੀ ਹੌਸਲਾ-ਅਫ਼ਜ਼ਾਈ ਵੀ ਕਰਦੀ ਹੈ. ਜ਼ਰੂਰੀ ਨਹੀ ਕਿ ਉਹ ਆਪਣੀ ਪਹਿਲੀ ਚੋਣ ਅਨੁਸਾਰ ਹੀ ਵੋਟ ਪਾਉਣ, ਸਗੋਂ ਆਪਮਤੇ ਸਿੱਟੇ ਕਢਦੇ ਹਨ, ਕਿਉਂਜੁ ਉਨ੍ਹਾਂ ਨੂੰ ਪੱਕੀ ਤਰ੍ਹਾ ਕੁਝ ਮਲੂਮ ਹੀ ਨਹੀ ਹੁੰਦਾ ਕਿ ਦੂਜੇ ਵੋਟਰਾ ਦਾ ਕੀ ਵਤੀਰਾ ਹੋਵੇਗਾ।

## ਬਹੁਸੰਮਤੀ ਦਾ ਸਮਰਥਨ

ਬਦਲਵੀ ਵੋਟ ਨੂੰ ਬਹੁ-ਸੰਖਿਆ ਪ੍ਰਣਾਲੀ ਉਤੇ ਇਹ ਲਾਭ ਪ੍ਰਾਪਤ ਹੈ ਕਿ ਇਹਦੇ ਅਧੀਨ ਉਮੀਦਵਾਰ ਵਾਸਤੇ ਜਰੂਰੀ ਹੈ ਕਿ ਆਪਣੇ ਚੋਣ-ਹਲਕੇ ਵਿਚੋ ਬਹੁਸੰਮਤੀ ਵੋਟ ਹਾਸਲ ਕਰੇ, ਜਦਕਿ ਬਹੁ-ਸੰਖਿਆ ਪ੍ਰਣਾਲੀ ਵਿਚ ਵੋਟਾ ਦੀ ਬਹੁਗਿਣਤੀ ਪ੍ਰਾਪਤ ਕਰਨਾ ਜਰੂਰੀ ਨਹੀ। ਇਸ ਤਰ੍ਹਾ ਬਹੁਗਿਣਤੀ ਵੋਟਾ ਹਾਸਲ ਕਰਨ ਨੂੰ ਚੋਣ-ਹਲਕੇ ਦੀ ਯੋਗ ਪ੍ਰਤਿਨਿਧਤਾ ਲਈ ਘੱਟੋ-ਘੱਟ ਸਰਤ ਵਜੋਂ ਵੇਖਿਆ ਜਾ ਸਕਦਾ ਹੈ। ਇਸਦਾ ਸਪਸਟ ਅਸਰ ਇਸ ਸੰਭਾਵਨਾ ਵਾਲਾ ਹੈ ਕਿ ਇਹ ਬਹੁ-ਸੰਖਿਆ ਪ੍ਰਣਾਲੀ ਨਾਲੋ ਵਧੇਰੇ ਤਨਾਸਬਦਾਰ ਹੋਵੇਗਾ। ਪਰ, ਇਹ ਪ੍ਰਣਾਲੀ ਵੀ ਤੀਜੀਆ ਤੇ ਚੌਥੀਆ ਪਾਰਟੀਆ ਨੂੰ ਪਾਰਲੀਮੈਂਟ ਵਿਚ ਪ੍ਰਤਿਨਿਧਤਾ ਹਾਸਲ ਕਰਨੋ ਰੋਕ ਸਕਦੀ ਹੈ. ਉਜ ਭਾਵੇ ਇਹਨਾ ਨੇ ਚੋਖੀ ਪਰ ਸਵਾਹਰੀ ਤਰ੍ਹਾ ਫੈਲੀ ਹੋਈ ਵੋਟ ਹਾਸਲ ਕੀਤੀ ਹੁੰਦੀ ਹੈ।

## ਵੋਟਰਾਂ ਦੀ ਪਸੰਦ

ਇਕਹਿਰੀ ਬਦਲਵੀਂ ਵੋਟ ਸਦਕਾ ਛੋਟੀਆ ਪਾਰਟੀਆ ਨੂੰ ਪ੍ਰਤਿਨਿਧਤਾ ਦੀ ਪ੍ਰਾਪਤੀ ਹੋ ਸਕਦੀ ਹੈ, ਉਂਜ ਭਾਵੇ ਇਸ ਤਨਾਸਬਦਾਰਤਾ ਦਾ ਨਿਰਭਰ ਚੋਣ-ਹਲਕਿਆਂ ਦੇ ਸਾਈਜ ਉਤੇ ਹੁੰਦਾ ਹੈ (ਜੇਡਾ ਵੱਡਾ ਹਲਕਾ, ਓਡਾ ਵਧੇਰੇ ਤਨਾਸਬ ਵਾਲਾ)। ਸੰਬੰਧਿਤ ਪਾਰਟੀ ਦੇ ਸਮਰਥਕ ਵੀ ਉਮੀਦਵਾਰਾ ਵਿਚਕਾਰ ਤਰਜੀਹਾਂ ਦਾ ਪ੍ਰਗਟਾਉ ਕਰ ਸਕਦੇ ਹਨ। ਪਰ, ਚੋਣ-ਹਲਕਿਆਂ ਦਾ ਵੱਡਾ ਸਾਈਜ਼ ਪ੍ਰਤਿਨਿਧੀਆਂ ਤੇ ਉਨ੍ਹਾਂ ਦੇ ਚੋਣ-ਹਲਕੇ ਵਿਚਲੀ ਕੜੀ ਜੋ ਸਿੰਗਲ-ਮੈਬਰ ਚੋਣ-ਹਲਕਿਆਂ ਵਿਚ ਮਿਲਦੀ ਹੈ, ਨੂੰ ਤੋੜਨ ਵਲ ਰੁਚਿਤ ਹੁੰਦਾ ਹੈ, ਅਤੇ ਨੀਵੀ-ਤਰਜੀਹ ਵਾਲੀਆ ਵੋਟਾਂ ਦੀ ਉਮੀਦਵਾਰਾ ਵਿਚਕਾਰ ਵੰਡ ਵਾਸਤੇ ਮੇਕਾਨੀਅਤ ਅਸਾਧਾਰਨ ਤੌਰ 'ਤੇ ਗੁੰਝਲਦਾਰ ਹੁੰਦੀ ਹੈ।

## ਤਨਾਸਬਵਾਰਤਾ

ਪਾਰਟੀ ਸੂਚੀ ਪ੍ਰਣਾਲੀ ਹਰ ਵੋਟ ਨੂੰ ਕਰੀਬ-ਕਰੀਬ ਬਰਾਬਰ ਦਾ ਵਜ਼ਨ ਪ੍ਰਦਾਨ ਕਰਨ ਦਾ ਅਤੇ ਇਸ ਤਰ੍ਹਾਂ ਸੰਬੰਧਿਤ ਪਾਰਟੀਆਂ ਲਈ ਪਈਆਂ ਹੋਈਆਂ ਵੋਟਾਂ ਦੇ ਤਨਾਸਬ ਵਿਚ ਸੀਟਾਂ ਦੀ ਵੰਡ ਕਰਨ ਦਾ ਦਾਹਵਾ ਕਰ ਸਕਦੀ ਹੈ। ਇਸ ਦੀਆਂ ਹਾਨੀਆਂ ਇਹ ਹਨ ਕਿ ਚੋਣਕਾਰਾਂ ਦੇ ਸੰਬੰਧਿਤ ਸਮੂਹ ਸਾਹਮਣੇ ਪ੍ਰਤਿਨਿਧਾਂ ਦੀ ਕੋਈ ਸਿਧੀ ਜਵਾਬਦੇਹੀ ਨਹੀ ਹੁੰਦੀ, ਅਤੇ ਕਿ ਚੋਣ-ਹਲਕੇ (ਇਥੋਂ ਤਕ ਕਿ ਪਾਰਟੀ ਮੈਂਬਰ ਵੀ) ਦਾ ਸੂਚੀ ਉਤੇ ਪਾਰਟੀ ਦੇ ਉਮੀਦਵਾਰਾਂ ਦੀ ਤਰਤੀਬ ਵਿਚ ਕੋਈ ਅਸਰ ਨਾ ਹੁੰਦਾ। ਇਸ ਤਰ੍ਹਾਂ ਪ੍ਰਤੀਨਿਧੀ ਚੋਣ-ਹਲਕੇ ਦੇ ਟਾਕਰੇ ਉਤੇ ਕੇਂਦਰੀ ਪਾਰਟੀ ਜਥੇਬੰਦੀਆਂ ਦੇ ਵਧੇਰੇ ਧੰਨਵਾਦੀ ਹੋਣਗੇ। ਪਰ, ਸੂਚੀ-ਪ੍ਰਣਾਲੀ ਪਾਰਟੀਆਂ ਨੂੰ ਵਖ ਵਖ ਪਾਰਟੀ ਰੁਚੀਆਂ ਵਿਚਕਾਰ ਅਤੇ ਵਖ ਵਖ ਸਮਾਜਕ ਗਰੋਹਾਂ ਵਿਚਕਾਰ, ਉਮੀਦਵਾਰਾਂ ਦੀ 'ਸਮਤੁਲਤ' ਸਲੇਟ (ਸੂਚੀ) ਤਿਆਰ ਕਰਨ ਲਈ ਮੌਕਾ ਵੀ ਤੇ ਉਤਸਾਹ ਵੀ ਦੇ ਸਕਦੀ ਹੈ।

## ਭਿੰਨਤਾਮੂਲਕ ਪ੍ਰਤੀਨਿਧਤਾ

ਮਿਲਵੀਂ ਮੈਂਬਰ ਪ੍ਰਣਾਲੀ ਇਸਦੇ ਅਨੁਕੂਲ ਕਿ ਸਿੰਗਲ-ਮੈਂਬਰ ਚੋਣ-ਹਲਕਿਆਂ ਵਿਚ ਪ੍ਰਤਿਨਿਧੀਆਂ ਦਾ ਕਿਹੜਾ ਤਨਾਸਬ ਚੁਣਿਆ ਜਾਂਦਾ ਹੈ, ਵੱਧ ਜਾਂ ਘੱਟ ਤਨਾਸਬਵਾਰ ਨਤੀਜੇ ਕੱਢਦੀ ਹੈ। ਇਸ ਤਰ੍ਹਾਂ ਜਿਸ ਸੂਰਤ ਵਿਚ ਇਕ ਪਾਰਟੀ ਲਈ ਸਮਰਥਨ ਦੀ ਤਕੜੀ ਲਹਿਰ ਹੋਵੇ ਤਾਂ ਸਿੰਗਲ-ਪਾਰਟੀ ਸਰਕਾਰ ਕਾਇਮ ਹੋ ਜਾਵੇਗੀ, ਅਤੇ ਵੋਟਾ ਦੀ ਵਧੇਰੇ ਬਰਾਬਰੀ ਵਾਲੀ ਵੰਡ ਦੀ ਸੂਰਤ ਵਿਚ ਕੁਲੀਸ਼ਨ, ਅਰਥਾਤ, ਰਲੀ-ਮਿਲੀ ਹਕੂਮਤ ਦੀ ਸਥਾਪਤੀ ਹੋਵੇਗੀ। ਪਰ, ਸੂਚੀ ਪ੍ਰਣਾਲੀ ਦੀਆਂ ਹਾਨੀਆਂ ਤੇ ਬਾਵਜੂਦ, ਇਹਦੇ ਲਈ ਵਖ ਵਖ ਪ੍ਰਕਾਰ ਦੀ ਦੋ ਤਰ੍ਹਾਂ ਦੀ ਪ੍ਰਤਿਨਿਧਤਾ ਦੀ ਵੀ ਲੋੜ ਹੈ। ਇਕ ਚੋਣ-ਹਲਕਿਆ ਵਾਲੀ ਤੇ ਦੂਜੀ ਚੋਣ-ਹਲਕਿਆਂ ਤੇ ਬਗੈਰ ਪ੍ਰਤਿਨਿਧਤਾ। ਇਸ ਪ੍ਰਣਾਲੀ ਦੇ ਸਮਰਥਕਾਂ ਦੀ ਦਲੀਲ ਹੈ ਕਿ ਚੋਣ-ਹਲਕਿਆ ਦੇ ਮੁਕਾਬਲਿਆਂ ਵਿਚ ਵਧੀਆ ਹਾਰਨ ਵਾਲਿਆਂ ਵਿਚੋਂ ਪਾਰਟੀ-ਸੂਚੀਆਂ ਤਿਆਰ ਕਰ ਕੇ ਅਤੇ ਇਹਨਾਂ ਮੈਂਬਰਾਂ ਨੂੰ ਚੋਣ-ਹਲਕੇ ਦੀਆਂ ਜ਼ੁੰਮੇਵਾਰੀਆਂ ਵਾਸਤੇ ਸੰਬੰਧਿਤ ਚੋਣ-ਹਲਕੇ ਨਿਰਧਾਰਿਤ ਕਰ ਕੇ ਇਹਨਾ ਪ੍ਰਤਿਕੂਲ ਅਵਸਥਾਵਾਂ, ਅਰਥਾਤ, ਹਾਨੀਆ ਉਤੇ ਕਾਬੂ ਪਾਇਆ ਜਾ ਸਕਦਾ ਹੈ।

### *30. ਕੀ ਮਿਲੀ-ਜੁਲੀ ਸਰਕਾਰ ਗ਼ੈਰ-ਲੋਕਤੰਤਰੀ ਹੁੰਦੀ ਹੈ ?*

ਤਨਾਸਬਵਾਰ ਪ੍ਰਤਿਨਿਧਤਾ ਦੇ ਸਮਰਥਕਾਂ ਦੀ ਦਲੀਲ ਹੈ ਕਿ ਬਹੁ-ਸੰਖਿਆ ਤੇ ਬਦਲਵੀ ਵੋਟ ਵਾਲੀਆ ਚੋਣ-ਪ੍ਰਣਾਲੀਆਂ ਗੈਰ-ਲੋਕਤੰਤਰੀ ਹਨ ਕਿਉਂਜੁ ਉਹ ਨਾਗਰਿਕਾ ਦੀ ਵੋਟ ਨੂੰ ਸਮਾਨ ਮਹੱਤਵ ਨਹੀਂ ਦਿੰਦੀਆਂ, ਅਤੇ ਕੁਝ ਨੂੰ ਹੋਰਨਾ

ਦੇ ਟਾਕਰੇ ਉਤੇ ਵਧੇਰੇ ਬਲ ਪ੍ਰਦਾਨ ਕਰਦੀਆਂ ਹਨ। ਇਸ ਤਰ੍ਹਾਂ ਉਹ ਰਾਜਸੀ ਬਰਾਬਰੀ ਦੇ ਮੂਲ ਲੋਕਤੰਤਰੀ ਅਸੂਲ ਦੀ ਉਲੰਘਣਾ ਕਰਦੀਆਂ ਹਨ। ਇਸ ਤਰ੍ਹਾਂ ਕਰਦਿਆਂ ਉਹ ਉਨ੍ਹਾਂ ਸਰਕਾਰਾਂ ਦੇ ਚੁਣੇ ਜਾਣ ਵਿਚ ਸਹਾਈ ਹੁੰਦੀਆਂ ਹਨ ਜਿਨ੍ਹਾਂ ਨੂੰ ਚੋਣਕਾਰਾਂ ਦੀ ਘਟ ਗਿਣਤੀ ਦਾ ਸਮਰਥਨ ਪ੍ਰਾਪਤ ਹੁੰਦਾ ਹੈ, ਕਈ ਵਾਰ ਤਾਂ ਬੜੀ ਹੀ ਛੋਟੀ ਜਿਹੀ ਘਟ-ਸੰਮਤੀ ਦਾ। ਦੂਜੇ ਪਾਸੇ, ਤਨਾਸਬਵਾਰ ਪ੍ਰਤਿਨਿਧਤਾ ਦੀ ਨੁਕਤਾਚੀਨੀ ਕਰਨ ਵਾਲੇ ਕਹਿੰਦੇ ਹਨ ਕਿ ਕੋਈ ਇਕ ਪਾਰਟੀ ਲਈ ਬਹੁਸੰਮਤੀ ਦੀ ਵੋਟ ਹਾਸਲ ਕਰਨਾ ਕਦੇ ਟਾਵੀਂ ਘਟਨਾ ਹੀ ਹੁੰਦੀ ਹੈ। ਇਸ ਪ੍ਰਣਾਲੀ ਦੇ ਅਧੀਨ ਤਾਂ ਸਦਾ ਕੁਲੀਸ਼ਨ (ਮਿਲੀਆਂ ਜੁਲੀਆਂ) ਸਰਕਾਰਾਂ ਦੀ ਹੀ ਲੋੜ ਪਏਗੀ। ਅਤੇ ਕੁਲੀਸ਼ਨ ਸਰਕਾਰ ਨਿਰਣਾ ਚੋਣਕਾਰਾਂ ਦੇ ਹੱਥੋਂ ਲੈ ਕੇ ਪਾਰਟੀ ਕਰਤੇ-ਧਰਤਿਆਂ ਦੇ ਹਥ ਦਿੰਦੀਆਂ ਹਨ ਅਤੇ ਇਸ ਤਰ੍ਹਾਂ ਉਹ ਲੋਕ-ਕੰਟਰੋਲ ਅਤੇ ਜਵਾਬਦੇਹੀ ਦੇ ਦਰਜੇ ਨੂੰ ਘਟਾਉਂਦੀਆਂ ਹਨ। ਇਹ ਘਟ ਸੰਮਤੀ ਪਾਰਟੀਆਂ ਨੂੰ, ਖਾਸ ਤੌਰ 'ਤੇ ਜਦੋਂ ਇਨ੍ਹਾਂ ਨੂੰ ਖੱਬੇ ਤੇ ਸੱਜੇ ਪਖ ਦੀਆਂ ਵਡੇਰੀਆਂ ਪਾਰਟੀਆਂ ਵਿਚਕਾਰ ਕੇਂਦਰ ਵਿਚ 'ਚੂਲ-ਰੂਪੀ' ਪੁਜੀਸਨ ਹਾਸਲ ਹੋਵੇ, ਰਾਜ-ਸੱਤਾ ਵਿਚ ਅਨੁਪਾਤਹੀਣ ਢੰਗ ਨਾਲ ਹਿਸਾ ਦਿੰਦੀ ਹੈ। ਇਸਦਾ ਉਤਰ ਦੂਜਿਆਂ ਕੋਲ ਇਹ ਹੈ ਕਿ ਉਹ ਜਿਹੜੇ ਵੀ ਕੁਲੀਸ਼ਨ ਫੈਸਲੇ ਕਰਨਗੀਆ ਉਨ੍ਹਾਂ ਸੰਬੰਧੀ ਉਹ ਆਪਣੇ ਚੋਣਕਾਰਾ ਸਾਹਮਣੇ ਜਵਾਬਦੇਹ ਹੋਣਗੀਆਂ, ਅਤੇ ਕੇਂਦਰ ਦੀਆਂ ਪਾਰਟੀਆਂ ਇਕ ਚੋਣ ਤੋਂ ਅਗਲੀਆਂ ਚੋਣਾਂ ਤਕ ਖਬੇ ਅਤੇ ਸੱਜੇ ਪਖ ਦੀਆਂ ਪਾਰਟੀਆਂ ਵਿਚਕਾਰ ਵੋਟਾਂ ਵਿਚ ਸਾਪੇਖਕ ਪਰਿਵਰਤਨ ਨੂੰ ਨਜ਼ਰਅੰਦਾਜ਼ ਕਰ ਹੀ ਨਹੀਂ ਸਕਦੀਆਂ।

## ਖ਼ਾਸ ਹਾਲਾਤ

ਕਿਸੇ ਖ਼ਾਸ ਦੇਸ਼ ਤੇ ਉਸਦੇ ਹਾਲਾਤ ਤੋਂ ਅਲਹਿਦਗੀ ਵਿਚ ਦਲੀਲਾਂ ਦੇ ਸੰਤੁਲਨ ਬਾਰੇ ਵੀ ਫ਼ੈਸਲਾ ਕਰਨਾ ਮੁਸ਼ਕਲ ਹੈ। ਯੂ. ਕੇ. ਦੇ ਪਿਛੇ ਜਿਹੇ ਦੇ ਇਤਿਹਾਸ ਨੂੰ ਬਹੁ-ਸੰਖਿਆ ਸਰਲ ਪ੍ਰਣਾਲੀ ਦੀਆਂ ਘਾਟਾਂ ਨੇ ਉਵੇਂ ਹੀ ਨੰਗਾ ਕੀਤਾ ਹੈ ਜਿਵੇਂ ਇਟਲੀ ਨੇ ਪਿਛੇ ਜਿਹੇ ਦੇ ਇਤਿਹਾਸ ਨੇ ਨਿਸ਼ੇਲ ਤੌਰ 'ਤੇ ਤਨਾਸਬਵਾਰ ਪ੍ਰਤਿਨਿਧਤਾ ਦੀਆਂ ਕਮੀਆਂ ਨੂੰ ਬੇਨਕਾਬ ਕੀਤਾ ਹੈ। ਹੋ ਸਕਦਾ ਹੈ ਕਿ ਕੋਈ ਅਜੇਹੀ ਪ੍ਰਣਾਲੀ ਜੋ ਚੋਣ-ਹਲਕਿਆਂ ਵਾਲੀ ਪ੍ਰਤਿਨਿਧਤਾ ਦੀਆਂ ਖ਼ੂਬੀਆਂ ਨੂੰ ਤਨਾਸਬਵਾਰਤਾ ਦੇ ਕਿਸੇ ਪ੍ਰਤਿਸੰਤੁਲਤ ਤੱਤ ਦੇ ਨਾਲ ਜੋੜਦੀ ਹੋਵੇ, ਵਧੇਰੇ ਆਮ ਰੂਪ ਵਿਚ ਕਾਰਵੰਦੀ ਸਿਧ ਹੋ ਜਾਵੇ, ਉਂਜ ਭਾਵੇਂ ਦੋਹਾਂ ਵਿਚਕਾਰ ਠੀਕ-ਠੀਕ ਸੰਬੰਧ ਪਾਰਟੀ ਵਿਕਾਸ ਦੇ ਅਤੇ ਵਧੇਰੇ ਵਿਸ਼ਾਲ਼ ਸੰਵਿਧਾਨਿਕ ਪ੍ਰਬੰਧਾਂ ਦੇ ਸੰਦਰਭ ਉਤੇ ਨਿਰਭਰ ਕਰਦਾ ਹੈ।

## *31. ਚੋਣ-ਪ੍ਰਕ੍ਰਿਆ ਦੀ ਨਿਆਂਕਰਤਾ ਦੀ ਜ਼ਾਮਨੀ ਕਿਵੇਂ ਦਿਤੀ ਜਾ ਸਕਦੀ ਹੈ?*

ਚੋਣ-ਪ੍ਰਕ੍ਰਿਆ ਦੀ ਨਿਆਂਕਰਤਾ ਨੂੰ ਖ਼ਤਰੇ ਦੇ ਤਿੰਨ ਮੁਖ ਸੋਮੇਂ ਹਨ। ਪਹਿਲਾਂ ਉਹ ਲਾਭ ਹੈ ਜੋ ਸਰਕਾਰ ਵਿਚ ਹੋਣ ਦੇ ਨਾਤੇ ਹਾਕਮ ਪਾਰਟੀ ਜਾਂ ਪਾਰਟੀਆਂ ਨੂੰ ਹਾਸਲ ਹੁੰਦਾ ਹੈ। ਇਸਨੂੰ ਪੂਰੀ ਤਰ੍ਹਾਂ ਕਦੇ ਵੀ ਖ਼ਤਮ ਨਹੀਂ ਕੀਤਾ ਜਾ ਸਕਦਾ, ਪਰ ਕਈ ਪ੍ਰਕਾਰ ਦੇ ਕਦਮ ਉਠਾ ਕੇ ਇਹਨੂੰ ਘੱਟੋ-ਘੱਟ ਜ਼ਰੂਰ ਕੀਤਾ ਜਾ ਸਕਦਾ ਹੈ। ਸਭ ਤੋਂ ਬਹੁਤਾ ਅਹਿਮ ਇਹ ਹੈ ਕਿ ਸਮੁੱਚੀ ਚੋਣ-ਪ੍ਰਕ੍ਰਿਆ— ਚੋਣ-ਹਲਕਿਆਂ ਦੀਆਂ ਹੱਦਾਂ ਉਲੀਕਣ ਤੋਂ ਲੈ ਕੇ, ਵੋਟਰਾਂ ਦੀ ਰਜਿਸਟਰੇਸ਼ਨ ਅਤੇ ਚੋਣ-ਮੁਹਿੰਮ ਦੇ ਚਲਾਏ ਜਾਣ ਥੀਂ ਹੁੰਦੇ ਹੋਏ, ਖ਼ੁਦ ਚੋਣਾਂ ਅਤੇ ਵੋਟਾਂ ਦੀ ਗਿਣਤੀ ਤਕ — ਦੀ ਨਿਗਰਾਨੀ ਸੁਆਧੀਨ ਚੋਣ-ਕਮਿਸ਼ਨ ਦੇ ਅਧੀਨ ਹੋਵੇ, ਜਿਸਦੀ ਮੈਂਬਰਸ਼ਿਪ ਲਈ ਸਭਨਾਂ ਰਾਜਸੀ ਪਾਰਟੀਆਂ ਦੀ ਪਰਵਾਨਗੀ ਲਈ ਜਾਵੇ। ਇਸਦੇ ਫ਼ਰਜ਼ਾਂ ਵਿਚ ਇਹ ਸ਼ਾਮਿਲ ਹੋਣ : ਚੋਣ-ਮੁਹਿੰਮ ਦੇ ਦੌਰਾਨ ਸਰਕਾਰੀ ਮਾਲਕੀ ਵਾਲੇ ਮੀਡੀਆ ਤਕ ਪਾਰਟੀਆਂ ਦੀ ਰਸਾਈ ਨੂੰ ਨਿਯੰਤਰਨ ਕਰਨਾ, ਜੇ ਇਹ ਕੰਮ ਕਰਨ ਲਈ ਕੋਈ ਸੁਤੰਤਰ ਬਰਾਡਕਾਸਟਿੰਗ ਕਮਿਸਨ ਮੌਜੂਦ ਨਾ ਹੋਵੇ। ਇਹ ਗੱਲ ਵੀ ਮਹੱਤਵਪੂਰਨ ਹੈ ਕਿ ਪਾਰਟੀਆ ਦਾ ਸੰਗਠਨ ਹਕੂਮਤ ਦੇ ਸੰਗਠਨ ਨਾਲੋਂ ਕਾਨੂੰਨੀ ਤੌਰ ਤੇ ਅਲਹਿਦਾ ਕੀਤਾ ਜਾਵੇ ਅਤੇ ਚੋਣ-ਮੁਹਿੰਮ ਦੇ ਦੌਰਾਨ, ਮੰਤਰੀ ਸਾਰੇ ਅਧਿਕਾਰ-ਯੁਕਤ ਫ਼ਰਜ਼ਾਂ ਅਤੇ ਵਿਸ਼ੇਸ਼ ਅਧਿਕਾਰਾਂ ਨੂੰ ਛਿਕੇ ਟੰਗ ਦੇਣ, ਅਤੇ ਆਪਣੇ ਆਪ ਨੂੰ ਚੋਣਾਂ ਦੇ ਸਿਲਸਿਲੇ ਵਿਚ ਅਮਨ ਤੇ ਕਾਨੂੰਨ ਦੀ ਜ਼ਾਮਨੀ ਤਕ ਹੀ ਸੀਮਿਤ ਰਖਣ।

### ਚੋਣਾਂ ਸੰਬੰਧੀ ਭ੍ਰਿਸ਼ਟਾਚਾਰ

ਚੋਣ-ਪ੍ਰਕ੍ਰਿਆ ਦੀ ਨਿਆਕਾਰਤਾ ਲਈ ਦੂਜਾ ਖ਼ਤਰਾ ਪਾਰਟੀ ਮੈਂਬਰਾਂ ਤੇ ਉਨ੍ਹਾਂ ਦੇ ਸਮਰਥਕਾਂ ਵਲੋਂ ਹਰ ਪ੍ਰਕਾਰ ਦੇ ਭ੍ਰਿਸ਼ਟਾਚਾਰ ਦੀ ਉਪਜ ਹੈ। ਇਹਨਾਂ ਭ੍ਰਿਸ਼ਟ ਕੰਮਾਂ ਵਿਚ ਰਿਸਵਤਖੋਰੀ, ਡਰਾਉਣਾ ਧਮਕਾਉਣਾ, ਜਾਅਲੀ ਵੋਟਾਂ ਭੁਗਤਾਣਾ, ਦੂਹਰੀ ਵੋਟਿੰਗ ਆਦਿ ਸਾਮਿਲ ਹਨ। ਇਹਨਾਂ ਭ੍ਰਿਸ਼ਟਚਾਰਾਂ ਤੋਂ ਬਚਣ ਲਈ ਜ਼ਰੂਰੀ ਹੈ ਕਿ ਉਮੀਦਵਾਰਾਂ ਦੀ ਭੌਤਿਕੀ ਸੁਰਖਿਆ ਨੂੰ ਅਤੇ ਚੋਣ-ਅਮਲ ਦੀ ਇਮਾਨਦਾਰੀ ਨੂੰ ਯਕੀਨੀ ਬਣਾਉਣ ਲਈ ਪੁਲਸ ਅਤੇ ਚੋਣ-ਅਧਿਕਾਰੀਆਂ ਦਾ ਲੋੜੀਂਦੀ ਗਿਣਤੀ ਵਿਚ ਇੰਤਜਾਮ ਕੀਤਾ ਜਾਵੇ। ਚੋਣ-ਅਧਿਕਾਰੀਆਂ ਦੇ ਚਰਿਤਰ ਦਾ ਖ਼ਾਸ ਮਹੱਤਵ ਹੈ ਜਿਨ੍ਹਾਂ ਦੀ ਨਿਯੁਕਤੀ ਅਤੇ ਸਿਖਲਾਈ ਰਾਸ਼ਟਰੀ ਚੋਣ-ਕਮਿਸ਼ਨ ਦੀ ਹੋਣੀ ਚਾਹੀਦੀ ਹੈ। ਤਜਰਬਾਕਾਰ ਅੰਤਰਰਾਸ਼ਟਰੀ ਨਿਰੀਖਕਾਂ ਦੀ ਮੌਜੂਦਗੀ ਦੀ ਉਚੇਚੀ ਮਦਦ ਹੋ ਸਕਦੀ ਹੈ, ਅਤੇ ਇਸ ਮੌਜੂਦਗੀ ਨੂੰ ਸਭਨਾਂ ਲੋਕਤੰਤਰੀ ਦੇਸ਼ਾਂ ਵਿਚ ਰਾਸ਼ਟਰੀ ਚੋਣ-ਪ੍ਰਕ੍ਰਿਆ ਦਾ ਇਕ ਮਿਆਰੀ — ਲਛਣ ਬਣਾਉਣ ਦੇ ਪਖ ਵਿਚ ਸਚਮੁਚ ਹੀ ਤਕੜੀ ਦਲੀਲ ਮਿਲਦੀ ਹੈ, ਮੌਜੂਦਗੀ ਜਿਹੜੀ ਨਿਆਂਕਾਰੀ ਚੋਣਾਂ ਦੀ ਬਾਹਰਲੀ ਜਾਮਨੀ ਦਾ ਕੰਮ ਵੀ ਦੇਵੇਗੀ ਅਤੇ ਉਤਮ ਚੋਣ-ਪ੍ਰਕ੍ਰਿਆ ਦੇ ਪ੍ਰਸਾਰਕ ਦੇ ਕੰਮ ਦਾ ਵੀ।




ਸੁਤੰਤਰਤਾ ਅਤੇ ਨਿਰਪੱਖਤਾ ਲਈ ਖ਼ਤਰਾ ਹੈ — ਰਿਸ਼ਵਤਖੋਰੀ,
ਡਰਾਉਣਾ-ਧਮਕਾਉਣਾ, ਪਰਰੂਪਣ

## ਧਨ ਦਾ ਅਸਰ

ਚੋਣ-ਪ੍ਰਕ੍ਰਿਆ ਦੀ ਨਿਆਂਕਾਰਤਾ ਨੂੰ ਆਖ਼ਰੀ ਖ਼ਤਰਾ ਉਸ ਲਾਭ ਦੀ ਉਪਜ ਹੈ ਜੋ ਨਿਜੀ ਧਨ ਦੌਲਤ ਦਾ ਕਬਜ਼ਾ ਜਾਂ ਧਨਾਡ ਸਮਰਥਕਾਂ ਤਕ ਰਸਾਈ ਸਦਕਾ ਵਿਅਕਤੀਗਤ ਉਮੀਦਵਾਰਾਂ ਜਾਂ ਪਾਰਟੀਆਂ ਨੂੰ ਪੁਜਦਾ ਹੈ। ਇਸ ਲਾਭ ਨੂੰ ਸਮਾਪਤ ਕਰਨ ਦਾ ਅੱਤ ਸਰਲ ਢੰਗ ਇਹ ਹੈ ਕਿ ਉਮੀਦਵਾਰਾਂ ਤੇ ਪਾਰਟੀਆਂ ਵਲੋਂ, ਰਾਸ਼ਟਰੀ ਤੌਰ 'ਤੇ ਵੀ ਤੇ ਸਥਾਨਕ ਤੌਰ 'ਤੇ ਵੀ, ਖਰਚੇ ਜਾਣ ਵਾਲੇ ਧਨ ਦੀਆਂ ਰਕਮਾਂ ਦੀਆਂ ਹੱਦਾਂ ਕਰੜੀ ਤਰ੍ਹਾਂ ਬੰਨ੍ਹ ਦਿਤੀਆਂ ਜਾਣ, ਅਤੇ ਇਹਨਾਂ ਸਭਨਾਂ ਨੂੰ ਹੀ ਸਰਕਾਰੀ ਮਾਲਕੀ ਵਾਲੇ ਮੀਡੀਆ ਤਕ ਸੁਤੰਤਰ ਰਸਾਈ ਮੁਹਈਆ ਕੀਤੀ ਜਾਵੇ ਜੋ ਚੋਣ-ਕਮਿਸ਼ਨ ਜਾਂ ਇਹਦੇ ਬਰਾਬਰ ਦੀ ਕਿਸੇ ਸੰਸਥਾ ਵਲੋਂ ਪਰਵਾਨ ਕੀਤੀਆਂ ਗਈਆਂ ਗਾਈਡਲਾਈਨਾਂ (ਸੇਧਾਂ) ਅਨੁਸਾਰ ਹੋਵੇ।

## ਅਨੁਮਾਨੀ ਮਤ-ਦਾਨ

ਲੋਕਾਂ ਦੀ ਰਾਏ ਜਾਣਨ ਦੇ ਸੰਬੰਧ ਵਿਚ ਮਤ-ਦਾਨਾਂ ਦਾ ਖ਼ਤਰਾ ਦੂਜੇ ਖ਼ਤਰਿਆਂ ਨਾਲੋਂ ਕਿਤੇ ਘੱਟ ਹੈ, ਤੇ ਇਸ ਬਾਰੇ ਵੀ ਕਈ ਦੇਸ਼ਾਂ ਵਿਚ ਵਾਦ-ਵਿਵਾਦ ਚਲ ਰਿਹਾ ਹੈ। ਇਹ ਮਤਦਾਨ 'ਉਪੀਨੀਅਨ-ਪੋਲ' ਦੇ ਨਾਂ ਨਾਲ ਪ੍ਰਸਿੱਧ ਹਨ, ਤੇ ਕਈਆਂ ਦੇਸਾਂ ਨੇ ਤਾਂ ਇਸ ਸਿਲਸਿਲੇ ਵਿਚ ਕਾਨੂੰਨ ਪਾਸ ਕਰਕੇ ਇਹਨਾਂ ਉ ਤੇ ਇਹ ਪਾਬੰਦੀ ਲਾ ਦਿੰਦੀ ਹੈ ਕਿ ਚੋਣਾਂ ਤੋਂ ਇਕ ਹਫ਼ਤਾ ਪਹਿਲਾਂ ਜਾਂ ਚੋਣਾਂ ਦੇ ਦੌਰਾਨ ਇਹ ਅਨੁਮਾਨੀ ਮਤਦਾਨ ਨਹੀਂ ਕਰਵਾਏ ਜਾ ਸਕਦੇ। ਮੰਨਿਆ ਇਹ ਗਿਆ ਹੈ ਕਿ ਇਸ ਤਰ੍ਹਾਂ ਦੇ ਅਨੁਮਾਨ ਖ਼ੁਦ ਚੋਣਾਂ ਨੂੰ ਪ੍ਰਭਾਵਿਤ ਕਰ ਸਕਦੇ ਹਨ, ਤੇ ਇਹ ਪ੍ਰਭਾਵ 'ਰਥ-ਯਾਤਰਾ ਅਸਰ' ਜਾਂ 'ਜਵਾਬੀ ਰਥ-ਯਾਤਰਾ ਅਸਰ' ਦੇ ਨਾਂ ਨਾਲ ਉੱਘਾ ਹੈ, ਅਤੇ ਇਹ ਕਿ ਇਹ ਚੋਣ ਨੂੰ ਮਿਥਣ ਵਾਲੇ ਅਸਲੀ ਮੁਦਿਆਂ ਨੂੰ ਲਾਂਭੇ ਰਖਦਿਆਂ ਹੋਇਆਂ, ਪੂਰਬ ਅਨੁਮਾਨਤ ਨਤੀਜੇ ਉਤੇ ਗੈਰ-ਸਿਹਤਮੰਦ ਇਕਾਗਰਤਾ ਦੀ ਹੌਸਲਾ-ਅਫ਼ਜ਼ਾਈ ਕਰਦੇ ਹਨ। ਪਰ ਬਹੁਤੇ ਮਾਹਿਰਾਂ ਦਾ ਵਿਚਾਰ ਹੈ ਕਿ ਇਹ ਅਨੁਮਾਨੀ ਮਤਦਾਨ ਵੋਟਿੰਗ ਨੂੰ ਪ੍ਰਭਾਵਿਤ ਨਹੀਂ ਕਰਦੇ, ਅਤੇ ਇਹ ਮਾਹਰ ਇਸ ਸੂਰਤ ਵਿਚ ਜਦੋਂ ਲੋਕਾਂ ਨੂੰ ਅੰਤਰਰਾਸ਼ਟਰੀ ਮੀਡੀਆ ਤਕ ਰਸਾਈ ਹਾਸਲ ਹੈ, ਇਹਨਾਂ ਨੂੰ ਦਬਾਉਣ ਦੀ ਵਿਹਾਰਕਤਾ ਬਾਰੇ ਵੀ ਸੰਦੇਹ ਰਖਦੇ ਹਨ।

## *32 ਕੀ ਰਾਜਸੀ ਪਾਰਟੀਆਂ ਨੂੰ ਸਰਕਾਰੀ ਤੌਰ 'ਤੇ ਮਾਲੀ ਮਦਦ ਦਿਤੀ ਜਾਵੇ ?*

ਰਾਜਸੀ ਪਾਰਟੀਆਂ ਨੂੰ ਸਰਕਾਰ ਵਲੋਂ ਫੰਡ ਮੁਹਈਆ ਕਰਨ ਦੇ ਪਖ ਵਿਚ ਮੁਖ ਦਲੀਲ ਇਹ ਦਿਤੀ ਜਾਂਦੀ ਹੈ ਕਿ ਉਹ ਲੋਕਤੰਤਰੀ ਪ੍ਰਣਾਲੀ ਵਿਚ ਸਜੀਵ ਰਾਜਸੀ ਰੋਲ ਅਦਾ ਕਰਦੀਆਂ ਹਨ, ਜੀਹਨੂੰ ਵਿੱਤੀ ਸਹਾਇਤਾ ਦੇ ਰੂਪ ਵਿਚ ਮੰਨ ਲਿਆ ਜਾਵੇ, ਅਤੇ ਕਿ ਸਰਕਾਰੀ ਵਿਤੀ ਸਹਾਇਤਾ ਸਦਕਾ ਰਾਜਸੀ ਪ੍ਰਕ੍ਰਿਆ ਉਪਰ

ਤਾਕਤਵਰ ਸਵਾਰਥੀ ਹਿਤਾਂ ਦਾ ਅਸਰ ਘਟ ਜਾਵੇਗਾ। ਇਹ ਸਹਾਇਤਾ ਪਾਰਟੀਆਂ ਵਲੋਂ ਹਰ ਰਾਸ਼ਟਰੀ ਚੋਣਾਂ ਵਿਚ ਹਾਸਲ ਕੀਤੀਆਂ ਵੋਟਾਂ ਦੇ ਤਨਾਸਬ ਵਿਚ ਦਿਤੀ ਜਾਵੇ, ਅਤੇ ਉਸ ਪਾਰਟੀ ਨੂੰ ਇਹ ਸਹਾਇਤਾ ਦੇਣੋ ਇਨਕਾਰ ਕੀਤਾ ਜਾ ਸਕਦਾ ਹੈ ਜੀਹਨੇ ਕਿਸੇ ਗਰੁਪ ਨੂੰ ਉਹਦੇ ਸਿਵਿਲ ਤੇ ਰਾਜਸੀ ਅਧਿਕਾਰਾਂ ਤੋਂ ਮਹਿਰੂਮ ਕਰਨ ਦੀ ਮੁਹਿੰਮ ਚਲਾਈ ਹੋਵੇ, ਜਾਂ ਜਿਹੜੀ ਚੋਣਾਂ ਦੇ ਸਿਲਸਿਲੇ ਵਿਚ ਭ੍ਰਸ਼ਟ ਗਤੀਵਿਧੀ ਕਰਨ ਕਰਕੇ ਦੋਸੀ ਠਹਿਰਾਈ ਗਈ ਹੋਵੇ।

## ਪਾਰਟੀ ਖ਼ੁਦਮੁਖ਼ਤਿਆਰੀ

ਸਰਕਾਰੀ ਵਿੱਤੀ ਸਹਾਇਤਾ ਵਿਰੁੱਧ ਮੁਖ ਦਲੀਲ ਇਹ ਦਿਤੀ ਜਾਂਦੀ ਹੈ ਕਿ ਰਾਜਸੀ ਪਾਰਟੀਆ ਥਲਿਉਂ ਲੋਕ-ਰਾਏ ਦਾ ਪ੍ਰਭਾਵਸ਼ਾਲੀ ਸਾਧਨ ਉਸੇ ਹਦ ਤਕ ਹੋ ਸਕਦੀਆਂ ਹਨ ਜਿਸ ਹਦ ਤਕ ਉਹ ਰਾਜ ਤੋਂ ਆਪਣੀ ਖ਼ੁਦ-ਅਖ਼ਤਿਆਰੀ ਨੂੰ ਕਾਇਮ ਰਖਦੀਆਂ ਹਨ, ਅਤੇ ਇਸ ਖ਼ੁਦਅਖ਼ਤਿਆਰੀ ਲਈ ਸਵੈ-ਇੱਛਤ ਵਿੱਤੀ ਸਹਾਇਤਾ (ਫੰਡ) ਇਕ ਜ਼ਰੂਰੀ ਸ਼ਰਤ ਹੈ। ਜੇ ਪਾਰਟੀਆਂ ਸਵੈ-ਇੱਛਤ ਚੰਦਿਆਂ ਸਦਕਾ ਆਪਣੀਆਂ ਗਤੀਵਿਧੀਆਂ ਲਈ ਕਾਫ਼ੀ ਸਮਰਥਨ ਹਾਸਲ ਨਹੀਂ ਕਰ ਸਕਦੀਆਂ ਤਦ ਇਨ੍ਹਾਂ ਨੂੰ ਸਰਕਾਰੀ ਪਦ ਲਈ ਗੰਭੀਰਤਾ ਨਾਲ ਵਿਚਾਰੇ ਜਾਣ ਦਾ ਹਕ ਹੀ ਹਾਸਲ ਨਹੀ। ਇਹਦੇ ਨਾਲ ਹੀ, ਵਿਸੇਸ ਹਿਤਾਂ ਦੇ ਅਯੋਗ ਅਸਰ ਨੂੰ ਘਟਾਉਣ ਲਈ ਇਹ ਜ਼ਰੂਰੀ ਬਣਾ ਦਿਤਾ ਜਾਵੇ ਕਿ ਨਿਸਚਿਤ ਰਕਮ ਤੋਂ ਉਪਰ ਪਾਰਟੀ ਨੂੰ ਮਿਲਦੇ ਸਾਰੇ ਚੰਦਿਆਂ ਬਾਰੇ ਖੁਲ੍ਹੇਆਮ ਐਲਾਨ ਕੀਤਾ ਜਾਵੇ, ਅਤੇ ਸਾਰੇ ਸੰਸਥਾਈ ਸਮਰਥਕਾਂ ਲਈ ਜ਼ਰੂਰੀ ਹੋਵੇ ਕਿ ਉਹ ਆਪਣੇ ਮੈਬਰਾਂ, ਸ਼ੇਅਰ ਹੋਲਡਰਾਂ, ਆਦਿ, ਦੀ ਇਹਨਾਂ ਦਿਤੇ ਜਾਂਦੇ ਚੰਦਿਆਂ ਦੇ ਸੰਬੰਧ ਵਿਚ ਸਪਸ਼ਟ ਰਜ਼ਾਮੰਦੀ ਹਾਸਲ ਕਰਨ।

## ਸੀਮਿਤ ਸਰਬਜਨਕ ਸਹਾਇਤਾ

ਬਹੁਤੇ ਸਥਾਪਤ ਰਾਜ ਆਪਣੀਆ ਪਾਰਟੀਆ ਤੋਂ ਉਮੀਦ ਰਖਦੇ ਹਨ ਕਿ ਉਹ ਸਵੈ-ਇੱਛਤ ਸੋਮਿਆਂ ਤੋਂ ਵਿਤੀ ਸਹਾਇਤਾ ਹਾਸਲ ਕਰਨਗੀਆਂ। ਪਰ ਇਹਦੇ ਨਾਲ ਹੀ, ਬੜੇ ਧਿਆਨ ਨਾਲ ਸਪਸ਼ਟ ਕੀਤੀਆ ਗਈਆਂ ਗਤੀਵਿਧੀਆ ਲਈ ਸੀਮਿਤ ਸਰਕਾਰੀ ਵਿੱਤ ਦਿਤਾ ਜਾ ਸਕਦਾ ਹੈ, ਜਿਵੇਂ ਕਿ ਪਾਰਟੀ ਕਾਰਕੁਨਾਂ ਦੀ ਸਿਖਲਾਈ ਦੇ ਸਿਲਸਿਲੇ ਵਿਚ, ਅਤੇ ਚੋਣਾਂ ਦੇ ਸਮੇਂ ਸਰਕਾਰੀ ਮਾਲਕੀ ਵਾਲੇ ਮੀਡੀਆ ਤਕ ਪਾਰਟੀਆਂ ਦੀ ਮੁਫ਼ਤ ਰਸਾਈ ਹੋ ਸਕਦੀ ਹੈ। ਇਸ ਤਰ੍ਹਾਂ ਦੀ ਵਿੱਤੀ ਸਹਾਇਤਾ ਲੋਕਤੰਤਰ ਵੱਲ ਤਬਦੀਲੀ ਦੇ ਦੌਰ ਵਿਚ ਖ਼ਾਸ ਕਰਕੇ ਜ਼ਰੂਰੀ ਹੋ ਸਕਦੀ ਹੈ ਜਦੋਂ ਪਾਰਟੀਆਂ ਨੇ ਸਿਫ਼ਰ ਤੋਂ ਸ੍ਰੀਗਣੇਸ਼ ਕਰਨਾ ਹੁੰਦਾ ਹੈ ਅਤੇ ਉਨ੍ਹਾਂ ਨੂੰ ਚੋਣ-ਮੁਕਾਬਲੇ ਦਾ ਪਿਛੇ ਜਿਹੇ ਦਾ ਨਾ ਹੋਣ ਬਰਾਬਰ ਤਜਰਬਾ ਹੁੰਦਾ ਹੈ।

## *33. ਕੀ ਚੁਣੇ ਗਏ ਪ੍ਰਤਿਨਿਧੀਆਂ ਨੂੰ ਚੋਣਾਂ ਵਿਚਲੇ ਦੌਰ ਵਿਚ ਆਪਣੀ ਪਾਰਟੀ ਵਫ਼ਾਦਾਰੀ ਬਦਲਣ ਦੀ ਆਗਿਆ ਹੋਣੀ ਚਾਹੀਦੀ ਹੈ ?*

ਨਹੀਂ। ਸੰਬੰਧਿਤ ਪਾਰਟੀ ਝੰਡਿਆਂ ਹੇਠ ਖੜੇ ਹੋ ਕੇ, ਉਮੀਦਵਾਰ ਪਦ ਦੀ ਮਿਆਦ ਲਈ ਉਨ੍ਹਾਂ ਪਾਰਟੀਆਂ ਦਾ ਸਮਰਥਨ ਲੈ ਕੇ ਉਨ੍ਹਾਂ ਵੱਲ ਵਚਨਬਧ ਹੋ ਰਹੇ ਹੁੰਦੇ ਹਨ। ਜੇ ਅਜੇਹਾ ਨਾ ਹੁੰਦਾ, ਤਦ ਵਖ ਵਖ ਪ੍ਰੋਗਰਾਮਾਂ ਤੇ ਰਾਜਸੀ ਰੁਚੀਆਂ ਵਿਚਕਾਰ ਚੁਣਨ ਲਈ ਵੋਟ ਦੀ ਵਰਤੋ ਨਿਰ-ਅਰਥ ਹੋ ਜਾਣੀ ਸੀ। ਚੋਣ-ਹਲਕੇ ਦੇ ਆਧਾਰ ਉਤੇ ਸੰਗਠਤ ਚੋਣ-ਪ੍ਰਣਾਲੀ ਵਿਚ ਪਾਰਟੀ ਵਫ਼ਾਦਾਰੀ ਤਬਦੀਲ ਕਰਨ ਵਾਲੇ ਲਈ ਜ਼ਰੂਰੀ ਹੋਵੇ ਕਿ ਉਹ ਅਸਤੀਫ਼ਾ ਦੇਵੇ ਅਤੇ ਉਪ-ਚੋਣ ਲੜੇ,[5] 'ਸੂਚੀ' ਪ੍ਰਣਾਲੀ ਵਿਚ ਤਾਂ ਉਹਨੂੰ ਅਸਤੀਫ਼ਾ ਦੇਣਾ ਹੀ ਪੈਣਾ ਹੈ ਅਤੇ ਉਹਦੀ ਥਾਂ ਉਸੇ ਪਾਰਟੀ ਦੀ ਸੂਚੀ ਉਤੇ ਦਰਜ ਅਗਲੇ ਉਮੀਦਵਾਰ ਨੂੰ ਉਹਦੀ ਥਾਂ ਪ੍ਰਤਿਨਿਧੀ ਥਾਪਿਆ ਜਾਣਾ ਹੈ।

## *34. ਕੀ ਵੋਟਰਾਂ ਕੋਲ ਚੋਣਾਂ ਵਿਚਲੇ ਸਮੇਂ ਵਿਚ ਕੋਈ ਅਧਿਕਾਰ ਹੁੰਦਾ ਹੈ ?*

ਇਹ ਸੋਚ ਲੈਣਾ ਗ਼ਲਤੀ ਹੈ ਕਿ ਵੋਟਰਾਂ ਦਾ ਇਕੋ-ਇਕ ਰਾਜਸੀ ਕੰਮ ਚਾਰ ਜਾਂ ਪੰਜ ਸਾਲ ਪਿਛੋਂ ਵੋਟ ਪਾਉਣਾ ਹੈ ਤੇ ਇਹਦੇ ਪਿਛੋਂ ਅਗਲੀਆ ਚੋਣਾਂ ਤਕ ਦੇ ਦੌਰ ਵਿਚ ਉਹ ਸੱਤਾਹੀਣ ਹਨ। ਭਵਿਖ ਵਿਚ ਚੋਣਕਾਰਾਂ ਦਾ ਸਾਹਮਣਾ ਕਰਨ ਦੀ ਸੰਭਾਵਨਾ ਹਾਕਮ ਪਾਰਟੀਆ ਲਈ ਇਕ ਅਹਿਮ ਤਾੜਨਾ ਹੈ ਜੋ ਉਨ੍ਹਾਂ ਨੂੰ ਇਹਦੇ ਲਈ ਮਜਬੂਰ ਕਰਦੀ ਹੈ ਕਿ ਉਹ ਨਿਰੰਤਰ ਆਧਾਰ ਉਤੇ ਲੋਕ-ਰਾਏ ਨਾਲ ਸਲਾਹ-ਮਸ਼ਵਰਾ ਕਰਦੀਆਂ ਰਹਿਣ। ਦੂਜੇ ਸ਼ਬਦਾਂ ਵਿਚ, ਚੋਣਾਂ ਉਨ੍ਹਾਂ ਦੇ ਸਾਹਮਣੇ ਲੰਮੇ ਪਰਛਾਵੇਂ ਉਪਜਾਂਦੀਆਂ ਹਨ। ਇਹ ਗੱਲ ਚੋਣ-ਹਲਕਿਆਂ ਉਤੇ ਆਧਾਰਿਤ ਚੋਣ-ਪ੍ਰਣਾਲੀ ਵਿਚ ਖਾਸ ਤੌਰ 'ਤੇ ਪ੍ਰਤੱਖ ਹੁੰਦੀ ਹੈ ਜਿਥੇ ਉਪ-ਚੋਣ ਵਿਚ ਹਾਕਮ ਪਾਰਟੀ ਦੀ ਹਾਰ ਨੀਤੀ ਦੀਆਂ ਅਤੇ ਲੀਡਰਸ਼ਿਪ ਦੀਆਂ ਵੀ ਨਾਟਕੀ ਤਬਦੀਲੀਆਂ ਦਾ ਕਾਰਨ ਬਣ ਸਕਦੀ ਹੈ। ਨਾਲੇ ਅਨੇਕਾਂ ਅਜੇਹੇ ਰਾਹ-ਢੰਗ ਹਨ ਜਿਨ੍ਹਾਂ ਸਦਕਾ ਵੋਟਰ ਚੋਣਾਂ ਵਿਚਲੇ ਦੌਰ ਵਿਚ ਸਰਕਾਰ ਉਪਰ ਵਿਸ਼ੇਸ਼ ਮੁੱਦਿਆਂ ਦੇ ਸੰਬੰਧ ਵਿਚ ਪ੍ਰਭਾਵ ਪਾ ਸਕਦੇ ਹਨ, ਜਿਵੇਂ ਕਿ ਦਬਾਉ ਗਰੁਪਾਂ ਦੀ ਮੈਂਬਰਸ਼ਿਪ ਅਤੇ ਸਵੈ-ਇੱਛਤ ਸਭਾਵਾਂ ਦੀ ਮੈਂਬਰਸ਼ਿਪ, ਜਨਤਕ ਮੁਹਿੰਮ ਵਿਚ ਹਿੱਸਾ, ਹਕੂਮਤ ਦੇ ਮੈਂਬਰਾਂ ਤੇ ਪ੍ਰਤਿਨਿਧੀਆਂ ਨਾਲ ਸੰਪਰਕ ਕਾਇਮ ਕਰਨਾ, ਵਿਖਾਲਿਆਂ ਵਿਚ ਸ਼ਾਮਿਲ ਹੋਣਾ, ਇਤਿਆਦਿ। ਅਤੇ ਮੀਡੀਆ ਲੋਕ-ਰਾਏ ਦੇ ਨਿਰੰਤਰ ਸੰਗਠਨ ਤੇ ਪ੍ਰਗਟਾਉ ਲਈ ਇਕ ਫ਼ੈਸਲਾਕੁਨ ਸਾਧਨ ਹੈ।

---

5. ਭਾਰਤ ਵਿਚ ਕਿਸੇ ਪਾਰਟੀ ਦੇ ਇਕ-ਤਿਹਾਈ ਤੋਂ ਘਟ ਚੁਣੇ ਹੋਏ ਮੈਂਬਰ ਪਾਰਟੀ ਤਬਦੀਲ ਕਰਨਾ ਚਾਹੁੰਣ ਤਾਂ ਇਹਨੂੰ ਦਲ-ਤਿਆਗ ਸਮਝਿਆ ਜਾਵੇਗਾ, ਅਤੇ ਦਲ-ਤਿਆਗ ਵਿਰੋਧੀ ਕਾਨੂੰਨ ਦੇ ਅਧੀਨ ਉਹ ਸੰਬੰਧਿਤ ਕਾਨੂੰਨ ਸਾਜ ਸਭਾ ਦੇ ਮੈਂਬਰ ਨਹੀਂ ਰਹਿਣਗੇ। ਪਰ ਜੇ ਇਕ-ਤਿਹਾਈ ਜਾਂ ਵੱਧ ਮੈਂਬਰ ਚਾਹੁਣ ਤਾਂ ਉਹ ਅੱਡ ਹੋ ਕੇ ਵਖਰੀ ਪਾਰਟੀ ਬਣਾ ਸਕਦੇ ਹਨ ਜਾਂ ਕਿਸੇ ਦੂਜੀ ਪਾਰਟੀ ਵਿਚ ਸ਼ਾਮਿਲ ਹੋ ਸਕਦੇ ਹਨ।

## *35. ਲੋਕਤੰਤਰ ਵਿਚ ਰੈਫਰੰਡਮ ਕਦੋਂ ਕਰਵਾਇਆ ਜਾਵੇ ?*

ਬਹੁਤੇ ਲੋਕਤੰਤਰਾਂ ਵਿਖੇ ਇਸ ਸੂਰਤ ਵਿਚ ਜਦੋਂ ਸੰਵਿਧਾਨ ਵਿਚ ਪ੍ਰਸਤਾਵਿਤ ਤਬਦੀਲੀ ਕਰਨੀ ਹੋਵੇ[6] ਜਾਂ ਨਿਗਰ ਸੰਵਿਧਾਨਿਕ ਅਰਥ ਰਖਦਾ ਕਾਨੂੰਨ ਪਰਵਾਨ ਕੀਤਾ ਜਾਣਾ ਹੋਵੇ, ਰੈਫਰੰਡਮ ਕਰਵਾਏ ਜਾਂਦੇ ਹਨ, ਜੋ ਕਈ ਵਾਰ ਪ੍ਰਤਿਬੰਧਕ ਬਹੁਸੰਮਤੀ ਦੀ ਸ਼ਰਤ ਵਾਲੇ ਹੁੰਦੇ ਹਨ। ਇਸਦਾ ਕਾਰਨ ਇਹ ਹੈ ਕਿ ਸੰਵਿਧਾਨ ਸਮੁੱਚੀ ਜਨਤਾ ਦੀ ਮਾਲਕੀ ਹੁੰਦਾ ਹੈ, ਪਾਰਲੀਮੈਂਟ ਦੀ ਜਾਂ ਵਕਤ ਦੀ ਸਰਕਾਰ ਦੀ ਮਾਲਕੀ ਨਹੀਂ ਹੁੰਦਾ, ਅਤੇ ਇਸੇ ਕਰਕੇ ਇਹ ਸਿਧੀ ਲੋਕ-ਪਰਵਾਨਗੀ ਦੇ ਅਧੀਨ ਹੀ ਹੋਣਾ ਚਾਹੀਦਾ ਹੈ।

### ਦੂਜੀ ਵਿਧਾਨਸਾਜ਼ੀ ਬਾਰੇ ਰੈਫਰੰਡਮ

ਨੀਤੀ ਜਾ ਵਿਧਾਨਸਾਜੀ ਦੇ ਦੂਜੇ, ਵਾਸਤਵਿਕ ਮੁੱਦਿਆਂ ਦੇ ਸਿਲਸਿਲੇ ਵਿਚ ਰੈਫਰੰਡਮ ਕਰਵਾਉਣ ਬਾਰੇ ਵਧੇਰੇ ਵਾਦ-ਵਿਵਾਦ ਪਾਇਆ ਜਾਂਦਾ ਹੈ। ਰੈਫਰੰਡਮ ਦੀ ਵਰਤੋਂ ਦੇ ਪਖੀ ਇਹ ਦਲੀਲ ਦਿੰਦੇ ਹਨ ਕਿ ਇਹ ਇਕ ਅਹਿਮ ਲੋਕਤੰਤਰੀ ਸਾਧਨ ਹਨ ਜੋ ਵਸੋ ਨੂੰ ਅਹਿਮ ਮੁੱਦਿਆਂ ਬਾਰੇ ਸਿਧੀ ਰਾਏ ਦੇਣ ਦੀ ਆਗਿਆ ਦਿੰਦੇ ਹਨ, ਮੁੱਦੇ ਜਿਨ੍ਹਾਂ ਨੂੰ ਬਸ ਨਜ਼ਰਅੰਦਾਜ਼ ਕੀਤਾ ਜਾ ਸਕਦਾ ਹੈ ਜਾਂ ਜਿਹੜੇ ਪਾਰਟੀ ਦੇ ਚੋਣ-ਮੈਨੀਫ਼ੈਸਟੋ (ਘੋਸ਼ਣਾ ਪੱਤਰ) ਦੀ ਵਿਆਪਕਤਾ ਵਿਚ ਗੁਆਚ ਜਾਂਦੇ ਹਨ। ਪਰ ਇਹਦੇ ਵਿਰੋਧੀਆ ਦਾ ਕਹਿਣਾ ਹੈ ਕਿ ਕਿਉਂਜੁ ਰਾਜਸੀ ਫ਼ੈਸਲੇ ਦੇ ਬਹੁਤ ਸਾਰੇ ਮੁੱਦੇ ਅੰਤਰ-ਸੰਬੰਧਿਤ ਹੁੰਦੇ ਹਨ. (ਉਦਾਹਰਣ ਸਰੂਪ ਕਰ-ਪ੍ਰਣਾਲੀ ਤੇ ਸਰਕਾਰੀ ਖ਼ਰਚਾ), ਇਸ ਲਈ ਪ੍ਰਸੰਗ ਵਿਚੋ ਇਕ ਮੁੱਦੇ ਨੂੰ ਅਲਹਿਦਾ ਕੱਢ ਕੇ ਹੱਲ ਬਾਰੇ ਉਨ੍ਹਾਂ ਲੋਕਾਂ ਦੇ ਗਰੁਪ ਤੋ ਰਾਏ ਲੈਣਾ ਜਿਹੜੇ ਉਨ੍ਹਾ ਗਰੁਪਾਂ ਨਾਲੋਂ ਵਖਰੇ ਹੁੰਦੇ ਹਨ ਜਿਹੜੇ ਦੂਜੇ ਸਭਨਾਂ ਫ਼ੈਸਲਿਆ ਲਈ ਜ਼ੁੰਮੇਵਾਰ ਹੁੰਦੇ ਹਨ, ਬਿਲਕੁਲ ਹੀ ਆਪ-ਹੁਦਰਾ ਅਮਲ ਹੈ। ਇਹ ਤਾਂ ਅਸਲ ਵਿਚ ਪ੍ਰਤਿਨਿਧ ਪ੍ਰਕ੍ਰਿਆ ਵਿਚ ਹੀ ਅਵਿਸ਼ਵਾਸ ਦੀ ਨਿਸ਼ਾਨੀ ਹੈ, ਜਿਹੜੀ ਚੁਣੇ ਗਏ ਪ੍ਰਤਿਨਿਧੀਆਂ ਦੀ ਜਵਾਬਦੇਹੀ ਨੂੰ ਵਧਾਉਣ ਦੀ ਥਾ ਘਟਾਏਗੀ।

### ਕੋਈ ਠੀਕ ਉਤਰ ਨਹੀਂ

ਇਹ ਉਨ੍ਹਾਂ ਮੁਦਿਆਂ ਵਿਚੋਂ ਇਕ ਹੈ ਜਿਨ੍ਹਾਂ ਦਾ ਸਹੀ ਜਾਂ .ਗਲਤ ਕੋਈ ਉਤਰ ਨਹੀਂ ਹੈ, ਅਤੇ ਲੋਕਤੰਤਰ ਖ਼ੁਦ ਆਪਣੀਆਂ ਰਾਜਸੀ ਰਵਾਇਤਾਂ ਅਨੁਸਾਰ ਵਖ ਵਖ ਅਮਲ ਰਵਾਇਤਾਂ ਕਰਨਗੇ।

---

6. ਜੇ ਪਾਰਲੀਮੈਂਟ ਦੇ ਹਰ ਸਦਨ ਦੇ ਦੋ-ਤਿਹਾਈ ਮੈਂਬਰ ਤਰਮੀਮ (ਤਰਮੀਮਾਂ) ਦੇ ਪਖ ਵਿਚ ਹੋਣ ਤਾਂ ਭਾਰਤ ਦੇ ਸੰਵਿਧਾਨ ਵਿਚ ਤਰਮੀਮ ਕੀਤੀ ਜਾ ਸਕਦੀ ਹੈ।

3

# ਖੁਲ੍ਹੀ ਤੇ ਜਵਾਬਦੇਹ ਸਰਕਾਰ

## *36. ਖੁਲ੍ਹੀ ਸਰਕਾਰ ਲੋਕਤੰਤਰ ਲਈ ਅਹਿਮ ਕਿਉਂ ਹੈ ?*

ਖੁਲ੍ਹੀ ਸਰਕਾਰ ਲੋਕਤੰਤਰ ਲਈ ਅਹਿਮ ਹੈ ਕਿਉਂ ਜੁ ਜਿਚਿਰ ਸਰਕਾਰ ਦੀ ਗਤੀਵਿਧੀ ਤੇ ਉਹਦੀਆਂ ਨੀਤੀਆਂ ਦੇ ਸਿੱਟਿਆਂ ਬਾਰੇ ਸਹੀ ਸਹੀ ਸੂਚਨਾ ਪ੍ਰਾਪਤ ਨਹੀਂ, ਉਚਿਰ ਸਰਕਾਰੀ ਕਰਮਚਾਰੀਆਂ ਨੂੰ ਜਵਾਬਦੇਹ ਨਹੀ ਬਣਾਇਆ ਜਾ ਸਕਦਾ, ਨਾ ਹੀ ਨਾਗਰਿਕ ਸੂਚਿਤ ਚੋਣਕਾਰੀ ਸੰਬੰਧੀ ਆਪਣੀ ਚੋਣ ਕਰ ਸਕਦੇ ਹਨ। ਇਸ ਤਰ੍ਹਾਂ ਦੀ ਸੂਚਨਾ ਤਕ ਰਸਾਈ ਨੂੰ ਨਾਗਰਿਕ ਦੇ ਅਧਿਕਾਰ ਵਜੋਂ ਅਤੇ ਉਨ੍ਹਾਂ ਦੀ ਤਰਫੋਂ ਮੀਡੀਆ ਦੇ ਅਧਿਕਾਰ ਵਜੋਂ ਵੇਖਣਾ ਚਾਹੀਦਾ ਹੈ, ਨਾ ਕਿ ਇਹਨੂੰ ਸਰਕਾਰ ਵਲੋਂ ਕੋਈ ਰਿਆਇਤ ਸਮਝਿਆ ਜਾਵੇ ਕਿਉਂਜੁ ਇਹ ਚੋਣਕਾਰ ਹੀ ਹੈ ਜਿਹੜਾ ਹਕੂਮਤ ਨੂੰ ਚਲਾਉਣ ਉਤੇ ਆਉਣ ਵਾਲਾ ਖਰਚਾ ਅਦਾ ਕਰਦਾ ਹੈ, ਇਸ ਵਾਸਤੇ ਉਹਨੂੰ ਮਲੂਮ ਹੋਣਾ ਚਾਹੀਦਾ ਹੈ ਕਿ ਉਹਨੂੰ ਇਸ ਅਦਾਇਗੀ ਦੇ ਫਲਸਰੂਪ ਕੀ ਹਾਸਲ ਹੋ ਰਿਹਾ ਹੈ ਅਤੇ ਉਹਦੇ ਨਾਂ ਉਤੇ ਕੀ ਕੀਤਾ ਜਾ ਰਿਹਾ ਹੈ। ਉਂਜ ਭਾਵੇਂ ਇਸ ਰਸਾਈ ਨੂੰ ਮੁਹਈਆ ਕਰਵਾਉਣ ਦੀ ਅਕਸਰ ਨੁਕਤਾਚੀਨੀ ਕੀਤੀ ਜਾਂਦੀ ਹੈ ਕਿਉਂਜੁ ਅਜੇਹਾ ਕਰਨ ਉਤੇ ਵੀ ਜਨਤਕ ਵਸੀਲੇ ਖਰਚ ਹੁੰਦੇ ਹਨ। ਪਰ ਇਹ ਰਸਾਈ ਸਰਕਾਰ ਨੂੰ ਸਯੋਗਤਾ ਪ੍ਰਦਾਨ ਕਰਨ ਲਈ ਖ਼ੁਦ ਆਪਣੀ ਦੇਣ ਦਿੰਦੀ ਹੈ, ਜਿਵੇਂ ਕਿ ਇਹ ਫ਼ਜ਼ੂਲ ਖਰਚੀ ਤੋਂ ਪਰਦਾ ਲਾਹੁੰਦੀ ਹੈ, ਭ੍ਰਿਸ਼ਟਾਚਾਰ ਨੂੰ ਰੋਕਦੀ ਹੈ, ਅਤੇ ਨੀਤੀ ਸੰਬੰਧੀ ਭੁੱਲਾਂ ਦੇ ਅਸਾਧ ਬਣ ਜਾਣ ਤੋਂ ਪਹਿਲਾਂ ਹੀ ਉਨ੍ਹਾਂ ਦੀ ਪਹਿਚਾਣ ਕਰਦੀ ਹੈ। ਇਹ ਨਾਗਰਿਕ ਆਜ਼ਾਦੀਆਂ ਦੀ ਰਖਿਆ ਦਾ ਵੀ ਇਕ ਅਹਿਮ ਤੱਤ ਹੈ ਕਿ ਵਿਅਕਤੀਆਂ ਦੀ ਆਪਣੇ ਬਾਰੇ ਨਿਜੀ ਫਾਈਲਾਂ ਤਕ ਪਹੁੰਚ ਹੋਣੀ ਚਾਹੀਦੀ ਹੈ ਜੋ ਹਕੂਮਤ ਅਤੇ ਉਹਦੀਆਂ ਏਜੰਸੀਆਂ ਕੋਲ ਹੁੰਦੀਆਂ ਹਨ।

## ਖੁਲ੍ਹੀ ਸਰਕਾਰ ਦੇ ਪਖ

ਖੁਲ੍ਹੀ ਸਰਕਾਰ ਅਸਲ ਵਿਚ ਠੀਕ ਠੀਕ ਤਰ੍ਹਾਂ ਦੀ ਹੁੰਦੀ ਹੈ ? ਇਸਦੇ ਚਾਰ ਮੁਖ ਪਖ ਹੁੰਦੇ ਹਨ। ਪਹਿਲਾ ਹੈ ਖ਼ੁਦ ਸਰਕਾਰ ਵਲੋਂ ਆਪਣੀਆਂ ਨੀਤੀਆਂ ਬਾਰੇ ਤੱਥੀ

ਸੂਚਨਾ : ਪ੍ਰਮਾਣ ਜਿਨ੍ਹਾਂ ਉਤੇ ਉਹ ਆਧਾਰਿਤ ਹਨ, ਅਮਲ ਵਿਚ ਉਹਨਾਂ ਦੇ ਨਤੀਜੇ, ਉਨ੍ਹਾਂ ਉਤੇ ਆਉਂਦਾ ਖਰਚਾ, ਉਨ੍ਹਾਂ ਨੂੰ ਚਲਾਉਣ ਬਾਰੇ ਨੇਮ, ਆਦਿ। ਦੂਜਾ ਹੈ ਵਿਅਕਤੀਆਂ ਦੀ ਅਤੇ ਪ੍ਰੈੱਸ ਦੀ ਸਰਕਾਰ ਦੀਆਂ ਦਸਤਾਵੇਜ਼ਾਂ ਤਕ ਪਹੁੰਚ, ਸਿੱਧੇ ਤੌਰ ਤੇ ਵੀ ਅਤੇ ਪਾਰਲੀਮੈਂਟ ਰਾਹੀਂ ਅਸਿੱਧੇ ਤੌਰ ਤੇ ਵੀ। ਇਸ ਵਿਚ ਸੰਬੰਧਿਤ ਵਿਅਕਤੀਆਂ ਦੀਆਂ ਨਿਜੀ ਫ਼ਾਈਲਾਂ ਤਕ ਉਨ੍ਹਾਂ ਦੀ ਰਸਾਈ ਸ਼ਾਮਿਲ ਹੋਵੇਗੀ। ਤੀਜਾ ਹੈ ਪਬਲਿਕ ਅਤੇ ਪ੍ਰੈੱਸ ਲਈ ਇਕੱਤਰਤਾਵਾਂ (ਮੀਟਿੰਗਾਂ) ਦਾ ਖੁਲ੍ਹਾਪਨ, ਇਹ ਖੁਲ੍ਹਾਪਨ ਪਾਰਲੀਮੈਂਟ ਤੇ ਇਸ ਦੀਆਂ ਕਮੇਟੀਆਂ ਤੋਂ ਲੈ ਕੇ ਸਰਕਾਰੀ ਫੰਡ ਮਿਲਣ ਵਾਲੀਆਂ ਏਜੰਸੀਆਂ ਦੀਆ ਕਾਰਵਾਈਆਂ ਤਕ ਅਤੇ ਸਥਾਨਕ ਸਰਕਾਰਾਂ ਦੀਆਂ ਮੀਟਿੰਗਾਂ ਤਕ ਦੇ ਸਿਲਸਿਲੇ ਵਿਚ ਹੋ ਸਕਦਾ ਹੈ। ਚੌਥਾ ਹੈ ਨੀਤੀ ਦੀ ਸੂਤਰਬਧਤਾ ਅਤੇ ਇਹਦੀ ਤਾਮੀਲ ਸੰਬੰਧੀ ਪ੍ਰਸੰਗਿਕ ਹਿਤਾਂ ਨਾਲ ਸਰਕਾਰ ਦਾ ਬਾਕਾਇਦਾ ਸਲਾਹ ਮਸ਼ਵਰਾ, ਅਤੇ ਇਸ ਸਿਲਸਿਲੇ ਵਿਚ ਪ੍ਰਾਪਤ ਸੂਚਨਾ ਤੇ ਸਲਾਹ ਮਸਵਰੇ ਦਾ ਪ੍ਰਕਾਸ਼ਨ।

## ਜਾਇਜ਼ ਅਪਵਾਦ

ਕੀ ਖੁਲ੍ਹੀ ਸਰਕਾਰ ਦੇ ਅਸੂਲ ਦੇ ਕੋਈ ਅਪਵਾਦ ਵੀ ਹਨ ? ਸੂਚਨਾ ਦੇ ਪ੍ਰਵਰਗ ਜੋ ਕਿਸੇ ਲੋਕਤੰਤਰ ਵਿਚ ਜਾਇਜ਼ ਤੌਰ 'ਤੇ ਗੁਪਤ ਸਮਝੇ ਜਾਂਦੇ ਹਨ ਉਹ ਆਮ ਤੌਰ 'ਤੇ ਇਹ ਹਨ ਕੈਬਨਿਟ ਦੀ ਸੋਚ-ਵਿਚਾਰ, ਰਾਜ-ਅਧਿਕਾਰੀਆ ਵਲੋਂ ਮੰਤਰੀਆਂ ਨੂੰ ਦਿਤੀ ਰਾਜਸੀ ਸਲਾਹ, ਸੂਚਨਾ ਜਿਸਦੇ ਪ੍ਰਕਾਸਨ ਰਾਸ਼ਟਰੀ ਰਖਿਆ ਨੂੰ, ਲੋਕਤੰਤਰੀ ਪ੍ਰਣਾਲੀ ਦੀ ਸੁਰਖਿਆ ਨੂੰ ਜਾਂ ਵਿਅਕਤੀਆ ਦੀ ਭੌਤਿਕੀ ਹਿਫ਼ਾਜ਼ਤ ਨੂੰ ਨੁਕਸਾਨ ਪੁਜਦਾ ਹੈ, ਪ੍ਰਾਈਵੇਟ ਫ਼ਰਮਾ ਦੇ ਵਪਾਰ-ਭੇਦ, ਨਿਜੀ ਫ਼ਾਈਲਾਂ ਜੋ ਕੇਵਲ ਸੰਬੰਧਿਤ ਵਿਅਕਤੀਆ ਲਈ ਖੁਲ੍ਹੀਆ ਹੋ ਸਕਦੀਆਂ ਹਨ।

## *37. ਖੁਲ੍ਹੀ ਸਰਕਾਰ ਦੀ ਸੁਰਖਿਆ ਕਿਵੇਂ ਹੋਵੇ ?*

ਸੀਮਿਤ ਸਰਕਾਰ ਦੇ ਪੂਰਬ-ਵੀਹਵੀਂ ਸਦੀ ਵਾਲੇ ਦੌਰ ਵਿਚ ਖੁਲ੍ਹੀ ਸਰਕਾਰ ਨੂੰ ਯਕੀਨੀ ਬਣਾਉਣ ਲਈ ਇਹ ਗੱਲ ਹੀ ਕਾਫ਼ੀ ਸਮਝੀ ਜਾਂਦੀ ਸੀ ਕਿ ਪ੍ਰੈੱਸ ਦੀ ਆਜ਼ਾਦੀ ਦੀ ਜ਼ਾਮਨੀ ਦਿਤੀ ਜਾਂਦੀ ਸੀ। ਅੱਜ ਕੱਲ੍ਹ ਜਦੋ ਰਾਜ ਦੀ ਗਤੀਵਿਧੀ ਕਿਤੇ ਵਧੇਰੇ ਪੇਚੀਦਾ ਤੇ ਦੂਰ-ਰਸ ਹੋ ਗਈ ਹੋਈ ਹੈ, ਪ੍ਰੈੱਸ ਦੀ ਆਜ਼ਾਦੀ ਦੀਆਂ ਅੱਤ ਕਰੜੀਆਂ ਜ਼ਾਮਨੀਆਂ ਦੀ ਜਿਨ੍ਹਾਂ ਵਿਚ ਪਤਰਕਾਰਾਂ ਦੇ ਸੋਮਿਆ ਦੀ ਭੇਤਦਾਰੀ ਦੇ ਦਬਾਉ ਦਾ ਪ੍ਰਬੰਧ ਵੀ ਸ਼ਾਮਿਲ ਹੈ, ਆਪਣੇ ਆਪ ਵਿਚ ਕਾਫ਼ੀ ਨਹੀਂ ਹਨ। ਹਕੂਮਤ ਤੇ ਉਨ੍ਹਾਂ ਦੇ ਨੌਕਰਸਾਹਾਂ ਦੀ ਵਿਸੇਸ਼ ਰੁਚੀ ਆਪਣੀਆਂ ਗਤੀਵਿਧੀਆਂ ਨੂੰ ਗੁਪਤ ਰਖਣ ਦੀ ਹੀ ਹੁੰਦੀ ਹੈ, ਤਾਂ ਜੁ ਭੁੱਲ ਅਤੇ ਅਪਰਾਧ ਦਾ ਬਚਾਉ ਕੀਤਾ ਜਾਵੇ, ਪਰੇਸਾਨੀ ਤੋਂ ਬਚਿਆ ਜਾਵੇ ਜਾਂ ਸਿਰਫ਼ ਇਸੇ ਵਿਸ਼ਵਾਸ ਨੂੰ ਕਾਇਮ ਰਖਿਆ ਜਾਵੇ ਕਿ ਉਨ੍ਹਾਂ ਜੇਡਾ ਸਿਆਣਾ ਕੋਈ ਨਹੀ। ਅੱਜ ਕੱਲ੍ਹ

ਇਸ ਰੁਚੀ ਨੂੰ ਖੁਲ੍ਹੀ ਸਰਕਾਰ ਦੀ ਮੰਗ ਬਾਰੇ ਕਾਨੂੰਨ ਰਾਹੀਂ, ਜਾਂ 'ਸੂਚਨਾ ਦੀ ਆਜ਼ਾਦੀ' ਦੁਆਰਾ ਹੀ ਕਾਰਗਰ ਤਰ੍ਹਾਂ ਰੋਕਿਆ ਜਾ ਸਕਦਾ ਹੈ।

## ਸੂਚਨਾ ਦੀ ਆਜ਼ਾਦੀ

ਸੂਚਨਾ ਦੀ ਆਜ਼ਾਦੀ ਲਈ, 'ਉਤਮ ਅਮਲ' ਦੇ ਮਿਆਰ ਕਾਇਮ ਕਰਨ ਸੰਬੰਧੀ, ਨਮੂਨੇ ਦਾ ਵਿਧਾਨ, ਯੂ ਐਸ. ਏ. ਅਤੇ ਸਵੀਡਨ ਵਲੋਂ ਪੇਸ਼ ਕੀਤਾ ਗਿਆ ਹੈ। ਇਸ ਵਿਚ ਉਹ ਸਾਰੇ ਮੁਖ ਖੇਤਰ ਸ਼ਾਮਿਲ ਹਨ ਜਿਨ੍ਹਾ ਦਾ ਜ਼ਿਕਰ ਉਪਰ ਆ ਚੁਕਿਆ ਹੈ (ਵੇਖੋ ਸਵਾਲ 36) ਹਕੂਮਤ ਦਾ ਭੇਦ ਖੋਹਲਣ ਬਾਰੇ ਫਰਜ਼, ਦਸਤਾਵੇਜ਼ਾ ਤਕ ਪਬਲਿਕ ਦੀ ਰਸਾਈ ਦਾ ਅਧਿਕਾਰ, ਸਰਕਾਰੀ ਏਜੰਸੀਆਂ ਦੀਆਂ ਮੀਟਿੰਗਾਂ ਦਾ ਖੁਲ੍ਹਾਪਨ, ਅਤੇ ਇਹਦੇ ਨਾਲ ਹੀ 'ਵਿਸੂਲ-ਬਲੋਅਰਜ਼' ('ਸੀਟੀ ਮਾਰਨ ਵਾਲੇ') ਦਾ ਬਚਾਉ ਵੀ, ਜਿਹੜੇ ਹਕੂਮਤ ਦੇ ਅੰਦਰ ਭ੍ਰਸਟ ਕਰਮ ਦਾ ਜਾਂ ਗੈਰਕਾਨੂੰਨੀ ਕੰਮਾ ਦਾ ਭੇਦ ਖੋਹਲਦੇ ਹਨ। ਇਸ ਤਰ੍ਹਾ ਦੇ ਕਾਨੂੰਨ ਨੂੰ ਕਾਰਜਕਾਰਨੀ ਦੀ ਪਰਖ-ਪੜਤਾਲ ਕਰਨ ਸੰਬੰਧੀ ਪਾਰਲੀਮੈਂਟ ਜਾਂ ਵਿਧਾਨ ਸਭਾ ਦੇ ਅਧਿਕਾਰ ਦੀ ਜ਼ਾਮਨੀ ਦੇਂਦੇ ਕਦਮਾ ਦਾ ਵਾਧਾ ਤੇ ਪੂਰਕ ਹੀ ਸਮਝਣਾ ਚਾਹੀਦਾ ਹੈ। ਇਸ ਤਰ੍ਹਾਂ ਦੇ ਕਾਨੂੰਨ ਦਾ ਇਕ ਅਹਿਮ ਲੱਛਣ ਇਹ ਹੈ ਕਿ ਭੇਦ ਖੋਹਲਣ ਦੇ ਸਿਲਸਿਲੇ ਵਿਚ ਛੋਟਾ ਦੀ ਵਿਆਖਿਆ ਖ਼ੁਦ ਹਕੂਮਤ ਨਹੀਂ ਸਗੋ ਅਦਾਲਤ ਕਰਦੀ ਹੈ। (ਇਹਨਾ ਛੋਟਾਂ ਵਿਚ ਰਾਸ਼ਟਰੀ ਸੁਰੱਖਿਆ ਅਤੇ ਪ੍ਰਾਈਵੇਸੀ ਦੇ ਬਚਾਉ, ਆਦਿ, ਲਈ ਅਵਸ਼ਕ ਛੋਟਾਂ ਸ਼ਾਮਿਲ ਹਨ)।

## ਜਨ-ਸੰਪਰਕ ਖਰਚੇ

ਦੋ ਹੋਰ ਮੁੱਦੇ ਵੀ ਵਰਣਨਯੋਗ ਹਨ। ਪਹਿਲਾ ਇਹ ਕਿ ਆਧੁਨਿਕ ਹਕੂਮਤਾ ਦਾ ਇਕ ਲੱਛਣ 'ਜਨ-ਸੰਪਰਕ' (ਪਬਲਿਕ ਰੀਲੇਸ਼ਨਜ) ਲਈ ਕੱਢੇ ਗਏ ਇਹਨਾ ਦੇ ਬਜਟ ਬੜੇ ਵਡੇ ਹੁੰਦੇ ਹਨ। ਇਸ ਵਿਚ ਸਰਕਾਰ ਦੀ ਨੀਤੀ ਬਾਰੇ ਕੇਵਲ ਤੱਥੀ ਸੂਚਨਾ ਹੀ ਸ਼ਾਮਿਲ ਨਹੀਂ ਹੁੰਦੀ, ਸਗੋਂ ਨਿਸਚਿਤ ਸਮਾਂ ਤੇ ਪੇਸ਼ਕਾਰੀ ਵੀ, ਤਾਂ ਜੋ ਵੱਧ ਤੋਂ ਵੱਧ ਲਾਹੇਵੰਦਾ ਅਸਰ ਪਾਇਆ ਜਾ ਸਕੇ, ਛਾਟਵਾ ਭੇਦ ਖੋਹਲਣ ਦਾ ਅਮਲ, ਅਤੇ ਲੋਕ-ਰਾਏ ਦੀ ਮਾਲਸ਼ ਕਰਨ ਲਈ ਵਰਤੇ ਜਾਂਦੇ ਲੋਕ-ਸੰਪਰਕ ਅਸਲਾਘਰ ਵਿਚ ਮੌਜੂਦ ਬਾਕੀ ਦੇ ਸਾਰੇ ਸਾਧਨ ਵੀ ਲੇਖੇ ਵਿਚ ਰਖੇ ਜਾਦੇ ਹਨ। ਇਹ ਸਾਰੇ ਅਮਲ ਸਰਕਾਰੀ ਸੂਚਨਾ ਖਾਸ ਕਰਕੇ ਨਿਰਣਾਕਾਰੀ ਸੂਚਨਾ ਤਕ ਸੁਤੰਤਰ ਰਸਾਈ ਨੂੰ, ਅਤੇ ਇਹ ਸੂਚਨਾ ਪ੍ਰਾਪਤ ਕਰਨ ਦੀ ਜ਼ਾਮਨੀ ਹਨ। ਇਸ ਸਿਲਸਿਲੇ ਵਿਚ ਪਬਲਿਕ ਸਟੇਟਿਸਟੀਕਲ ਸਰਵਿਸ (ਅੰਕੜਿਆ ਸੰਬੰਧੀ ਸੇਵਾ) ਦੀ ਵੱਡੀ ਮਹੱਤਤਾ ਹੈ ਜੋ ਹਕੂਮਤ ਤੋਂ ਆਜ਼ਾਦ ਹੈ, ਅਤੇ ਜਿਸ ਤੋ ਸਰਕਾਰ, ਪਾਰਲੀਮੈਂਟ ਅਤੇ ਪਬਲਿਕ ਬਰਾਬਰ ਦਾ ਲਾਭ ਉਠਾ ਸਕਦੇ ਹਨ।

## ਸਰਬਜਨਕ ਸਲਾਹ-ਮਸ਼ਵਰਾ

ਅੰਤ ਵਿਚ, ਇਕ ਸੰਕਲਪ ਵਜੋ ਖੁਲ੍ਹੀ ਸਰਕਾਰ ਕੇਵਲ ਸੂਚਨਾ ਦੀ ਆਜਾਦੀ ਤਕ ਹੀ ਸੀਮਿਤ ਨਹੀ, ਇਹ ਇਸ ਨਾਲੋਂ ਕਿਤੇ ਵਧੇਰੇ ਵਿਸਾਲਤਾ ਵਾਲੀ ਹੈ। ਇਸ ਵਿਚ ਬਹਿਸ ਲਈ ਮੰਤਰੀਆਂ ਦੀ ਪਹੁੰਚ ਯੋਗਤਾ ਅਤੇ ਖੁਲ੍ਹੇਆਮ ਆਪਣੀਆਂ ਨੀਤੀਆਂ ਦਾ ਜਾਇਜ਼ ਠਹਿਰਾਉਣਾ ਅਤੇ ਉਹ ਹਕ ਵੀ ਸ਼ਾਮਿਲ ਹਨ, ਜਿਸ ਤਕ ਸਰਕਾਰ ਨੇ ਆਪਣੀ ਨੀਤੀ ਦੀ ਸੂਤਰਬਧਤਾ ਤੇ ਇਸਦੀ ਤਾਮੀਲ ਵਿਚ ਲੋਕਾਂ ਨਾਲ ਸਲਾਹ-ਮਸਵਰਾ ਕਰਨਾ ਹੁੰਦਾ ਹੈ। ਨੀਤੀ ਦੀ ਸੂਤਰਬਧਤਾ ਤੇ ਤਾਮੀਲ ਦੀ ਪ੍ਰਕ੍ਰਿਆ ਵਿਚ ਇਸ ਤਰ੍ਹਾ ਦੇ ਮੁੱਦੇ ਸਾਮਿਲ ਹਨ : ਸਲਾਹ-ਮਸਵਰੇ ਲਈ ਜ਼ਰੂਰੀ ਟਾਈਮਸਕੇਲ ਅਤੇ ਕਾਰਜਵਿਧੀਆ, ਸੰਬੰਧਿਤ ਧਿਰਾ ਵਲੋਂ ਮਿਲੀ ਸਮਗਰੀ ਦਾ ਪ੍ਰਕਾਸਨ, ਵਾਤਾਵਰਣੀ ਪ੍ਰਭਾਵ ਦਾ ਮੁਲਾਂਕਣ, ਆਦਿ। ਇਸ ਤਰ੍ਹਾਂ 'ਖੁਲ੍ਹਾਪਨ' ਵਿਚ ਸੁਣਨ ਲਈ ਤਤਪਰਤਾ ਅਤੇ ਸਹੀ ਸਹੀ ਸੂਚਨਾ ਤਕ ਰਸਾਈ ਦਾ ਪ੍ਰਬੰਧ ਸਾਮਿਲ ਹਨ।

## *38. ਜਵਾਬਦੇਹ ਸਰਕਾਰ ਦੇ ਕੀ ਅਰਥ ਹਨ ?*

ਜਵਾਬਦੇਹ ਸਰਕਾਰ ਦੇ ਸੰਕਲਪ ਦੇ ਤਿੰਨ ਮੁਖ ਪਾਸਾਰ ਹਨ

## ਕਾਨੂੰਨੀ ਜਵਾਬਦੇਹੀ

ਪਹਿਲਾ ਹੈ ਕਾਨੂੰਨੀ ਜਵਾਬਦੇਹੀ ਚੁਣੇ ਹੋਏ ਅਤੇ ਨਾ-ਚੁਣੇ ਹੋਏ ਸਭਨਾ ਹੀ ਸਰਕਾਰੀ ਕਰਮਚਾਰੀਆ ਦੀ ਆਪਣੇ ਅਮਲਾ ਦੀ ਕਾਨੂੰਨੀ ਉਚਿਤਤਾ ਸੰਬੰਧੀ ਅਦਾਲਤਾਂ ਸਾਹਮਣੇ ਜਵਾਬਦੇਹੀ। ਇਹੋ ਹੀ 'ਕਾਨੂੰਨ ਦਾ ਰਾਜ' ਦੇ ਮੂਲ ਅਰਥ ਹਨ, ਕਿ ਉਹ ਲੋਕ ਜਿਹੜੇ ਕਾਨੂੰਨ ਤੇ ਨੀਤੀ ਘੜਦੇ ਹਨ, ਉਹਨਾਂ ਨੂੰ ਖ਼ੁਦ ਦੀ ਕਾਨੂੰਨ ਅਤੇ ਸੰਵਿਧਾਨ ਦੇ ਅੰਦਰ-ਅੰਦਰ ਤੇ ਇਹਨਾ ਦੇ ਅਧੀਨ, ਉਨ੍ਹਾ ਅਧਿਕਾਰਾ ਦੇ ਆਧਾਰ ਉਤੇ ਜੋ ਕਾਨੂੰਨੀ ਤੌਰ ਤੇ ਦਖਾਲੇ ਜਾ ਚੁਕੇ ਤੇ ਸੀਮਾ-ਨਿਰਧਾਰਿਤ ਕੀਤੇ ਗਏ ਹਨ, ਕ੍ਰਿਆਸ਼ੀਲ ਹੋਣਾ ਚਾਹੀਦਾ ਹੈ।

## ਰਾਜਸੀ ਜਵਾਬਦੇਹੀ

ਦੂਜਾ ਪਖ ਹੈ ਰਾਜਸੀ ਜਵਾਬਦੇਹੀ : ਆਪਣੀਆਂ ਨੀਤੀਆਂ, ਉਨ੍ਹਾਂ ਦੀ ਪ੍ਰਾਥਮਿਕਤਾ ਅਤੇ ਉਨ੍ਹਾਂ ਦੀ ਤਾਮੀਲ ਨੂੰ ਜਾਇਜ਼ ਠਹਿਰਾਉਣ ਲਈ ਸਰਕਾਰ ਜਾਂ ਕਾਰਜਕਾਰਨੀ ਵਲੋਂ ਪਾਰਲੀਮੈਂਟ ਤੇ ਪਬਲਿਕ ਸਾਹਮਣੇ ਜਵਾਬਦੇਹੀ ਜਿਥੇ ਪਹਿਲੀ, ਕਾਨੂੰਨੀ ਕਿਸਮ ਦੀ ਜਵਾਬਦੇਹੀ ਦੀ ਬਣਤ ਸਰਕਾਰੀ ਕਮਰਚਾਰੀਆਂ ਅਤੇ ਅਦਾਲਤਾਂ ਵਿਚਕਾਰ ਹੋਣ ਵਜੋਂ ਬੜੀ ਸਰਲ ਹੈ, ਉਥੇ ਰਾਜਸੀ ਜਵਾਬਦੇਹੀ ਵਧੇਰੇ ਜਟਿਲ ਹੈ। ਰਾਸਟਰੀ ਪਧਰ ਉਤੇ ਸਰਕਾਰ ਦੀਆਂ ਨਾ-ਚੁਣੀਆਂ ਏਜੰਸੀਆਂ (ਸਿਵਿਲ

ਸਰਵਸ, ਸ਼ਸਤਰਬਧ ਸੈਨਾ, ਪੁਲਸ, ਸੁਰੱਖਿਆ ਸੇਵਾਵਾਂ) ਪ੍ਰਮੁਖ ਕਾਰਜ-ਕਰਤਾ ਵਲੋਂ ਨਿਯੁਕਤ ਕੀਤੇ ਗਏ ਮੰਤਰੀਆਂ ਰਾਹੀਂ ਏਸ ਚੁਣੇ ਗਏ ਕਾਰਜਕਰਤਾ ਸਾਹਮਣੇ ਵਿਲਖਣ ਤੌਰ ਤੇ ਜਵਾਬਦੇਹ ਹੁੰਦੀਆਂ ਹਨ। ਪ੍ਰਮੁਖ ਕਾਰਜ-ਕਰਤਾ ਤੇ ਮੰਤਰੀ, ਆਪਣੀ ਵਾਰੀ, ਸਿਧੇ ਤੌਰ ਤੇ ਪਬਲਿਕ ਸਾਹਮਣੇ, ਚੋਣ-ਪ੍ਰਕ੍ਰਿਆ ਦੁਆਰਾ, ਜਵਾਬਦੇਹ ਹੁੰਦੇ ਹਨ, ਅਤੇ ਪਬਲਿਕ ਦੇ ਏਜੰਟਾਂ ਵਜੋਂ ਕ੍ਰਿਆਸ਼ੀਲ ਪਾਰਲੀਮੈਂਟ ਵਿਧਾਨ ਸਭਾ ਸਾਹਮਣੇ। ਫੇਰ ਵਿਧਾਨ ਸਭਾ ਦੇ ਮੈਂਬਰ ਖ਼ੁਦ ਆਪਣੇ ਚੋਣਕਾਰਾਂ ਅੱਗੇ ਜਵਾਬਦੇਹ ਹੁੰਦੇ ਹਨ।

## ਵਿੱਤੀ ਜਵਾਬਦੇਹੀ

ਤੀਜਾ ਹੈ ਵਿੱਤੀ ਜਵਾਬਦੇਹੀ ਦਾ ਸੰਕਲਪ · ਕਰ-ਪ੍ਰਣਾਲੀ ਰਾਹੀਂ ਪ੍ਰਾਪਤ ਰਕਮ ਦੇ ਖਰਚੇ ਬਾਰੇ ਸਰਕਾਰ ਦੀ ਜਵਾਬਦੇਹੀ, ਖਰਚਾ ਜੋ ਕੇਵਲ ਵਿਧਾਨ ਸਭਾ ਵਲੋਂ ਪਰਵਾਨ ਕੀਤੇ ਗਏ ਉਦੇਸਾਂ ਉਤੇ ਹੀ ਹੋਣਾ ਹੁੰਦਾ ਹੈ, ਅਤੇ ਬੜੇ ਹੀ ਸੰਜਮੀ ਢੰਗ ਨਾਲ ਹੋਣਾ ਚਾਹੀਦਾ ਹੈ। ਇਥੇ ਵੀ ਜਵਾਬਦੇਹੀ ਦਾ ਰਾਹ ਰਾਜਸੀ ਜਵਾਬਦੇਹੀ ਦੇ ਰਾਹ ਨਾਲ ਹੀ ਮਿਲਦਾ-ਜੁਲਦਾ ਹੈ, ਬਸ ਇਸ ਸਿਲਸਿਲੇ ਵਿਚ ਆਡੀਟਰ ਜਨਰਲ ਦੇ ਆਫ਼ਸ ਦਾ ਮਹੱਤਵਪੂਰਨ ਵਾਧਾ ਹੋਇਆ ਹੁੰਦਾ ਹੈ, ਜਿਹੜਾ ਪਾਰਲੀਮੈਂਟ ਸਾਹਮਣੇ ਉਤਰਦਾਈ ਹੁੰਦਾ ਹੈ ਪਰ ਸਰਕਾਰ ਦੇ ਖ਼ਰਚੇ ਦੇ ਵੇਰਵੇ ਦੀ ਆਪਣੀ ਪੇਸ਼ਾਵਰ ਪੜਤਾਲ ਦੇ ਕੰਮ ਵਿਚ ਪਾਰਲੀਮੈਂਟ ਤੋਂ ਸੁਤੰਤਰ ਤੌਰ 'ਤੇ ਕ੍ਰਿਆਸ਼ੀਲ ਹੁੰਦਾ ਹੈ।

## ਜਵਾਬਦੇਹੀ ਤੇ ਲੋਕ-ਕੰਟਰੋਲ

ਜਵਾਬਦੇਹੀ ਦੇ ਇਹ ਵਖ ਵਖ ਮਾਰਗ ਚਿੱਤਰ 2 ਵਿਚ ਦਰਸਾਏ ਗਏ ਹਨ। ਜਿਥੇ ਇਹਨਾਂ ਵਿਚੋਂ ਹਰ ਇਕ ਸਰਕਾਰ ਉਪਰ ਲੋਕ-ਕੰਟਰੋਲ ਦੇ ਲੋਕਤੰਤਰੀ ਅਸੂਲ ਨੂੰ ਇਕ ਦੇਣ ਹੈ, ਉਥੇ ਇਹ ਵੀ ਵੇਖਿਆ ਜਾਵੇਗਾ ਕਿ ਵਿੱਤੀ ਵੀ ਤੇ ਕਾਨੂੰਨੀ ਜਵਾਬਦੇਹੀ ਦੀ ਪੇਸਾਵਰ ਸੰਸਥਾਵਾਂ ਰਾਹੀਂ ਅੱਤ ਚੰਗੀ ਤਰ੍ਹਾਂ ਹਾਸਲ ਹੁੰਦੀਆਂ ਹਨ, ਜਿਹੜੀਆਂ ਸਿਧੇ ਪਬਲਿਕ ਜਾ ਰਾਜਸੀ ਅਸਰ ਤੋ ਨਿਸਚਿਤ ਹਦ ਤਕ ਬਚੀਆਂ ਹੋਈਆ ਹੁੰਦੀਆਂ ਹਨ, ਅਤੇ ਜੋ ਖ਼ੁਦ ਆਪਣੇ ਹੀ ਪੇਸਾਵਰ ਕਾਰਜ-ਨਿਯਮਾਵਲੀ ਸਾਹਮਣੇ ਜਵਾਬਦੇਹ ਹਨ, ਪਰ, ਅੰਤਿਮ ਰੂਪ ਵਿਚ, ਇਹ ਰਾਜਸੀ ਜਵਾਬਦੇਹੀ ਹੈ ਜੋ ਸਰਬੋਤਮ ਹੈ, ਕਿਉਂਜੁ ਕਾਨੂੰਨ ਜੋ ਅਦਾਲਤਾਂ ਲਾਗੂ ਕਰਦੀਆਂ ਹਨ ਅਤੇ ਖ਼ਰਚਾ ਜਿਸਦੀ ਪੜਤਾਲ ਆਡੀਟਰ-ਜਨਰਲ ਕਰਦਾ ਹੈ, ਉਹ ਖ਼ੁਦ ਲੋਕਾਂ ਵਲੋ ਚੁਣੀ ਗਈ ਪਾਰਲੀਮੈਂਟ ਵਲੋਂ ਪਰਵਾਨ ਕੀਤਾ ਜਾਦਾ ਹੈ, ਜਿਹੜੀ ਸੰਵਿਧਾਨ ਦੇ ਅਧੀਨ ਕਾਰਜ ਕਰਦੀ ਹੈ।




ਚਿੱਤਰ 2 ਜਵਾਬਦੇਹੀ ਮਾਰਗ

## *39. ਅਧਿਕਾਰਾਂ ਦੀ ਅਲਹਿਦਗੀ ਕਿਉਂ ਅਹਿਮ ਹੈ ?*

ਲੋਕਤੰਤਰਾਂ ਵਿਚ ਹਕੂਮਤ ਨੂੰ ਤਿੰਨ ਸ਼ਾਖ਼ਾਂ ਵਿਚ ਵੰਡਿਆ ਜਾਂਦਾ ਹੈ : ਕਾਰਜਕਾਰਨੀ (ਜਿਸਨੂੰ ਨਿਪਟ ਤਰ੍ਹਾਂ 'ਗੌਰਮਿੰਟ' ਅਰਥਾਤ 'ਸਰਕਾਰ' ਵੀ ਆਖ ਦਿਤਾ ਜਾਂਦਾ ਹੈ), ਜਿਹੜੀ ਨੀਤੀ ਦੀ ਸੂਤਰਬਧਤਾ ਤੇ ਤਾਮੀਲ ਲਈ ਜ਼ੁੰਮੇਵਾਰ ਹੁੰਦੀ ਹੈ, ਕਾਨੂੰਨਸਾਜ਼ ਅਸੰਬਲੀ (ਜਿਸਨੂੰ ਪਾਰਲੀਮੈਂਟ, ਪ੍ਰਤਿਨਿਧ ਜਾਂ ਰਾਸ਼ਟਰੀ ਅਸੰਬਲੀ ਵੀ ਆਖਦੇ ਹਨ), ਜਿਹੜੀ ਕਾਨੂੰਨਾਂ ਤੇ ਕਰ-ਪ੍ਰਣਾਲੀ ਦੀ ਪਰਵਾਨਗੀ ਅਤੇ ਕਾਰਜਕਾਰਨੀ ਦੀ ਪੜਤਾਲ ਲਈ ਜ਼ੁੰਮੇਵਾਰ ਹੈ, ਜੁਡੀਸ਼ਰੀ (ਜਾਂ ਅਦਾਲਤਾਂ), ਜਿਹੜੀ ਕਾਨੂੰਨ ਦੀ ਪਾਲਣਾ ਦੀ ਪ੍ਰਾਪਤੀ ਲਈ ਜ਼ੁੰਮੇਵਾਰ ਹੈ, ਅਤੇ ਇਹ ਨਿਰਧਾਰਿਤ ਕਰਦੀ ਹੈ ਕਿ ਕਾਨੂੰਨ ਦੀ ਉਲੰਘਣਾ ਹੋਈ ਹੈ, ਅਤੇ ਜਿਨ੍ਹਾਂ ਨੇ ਉਲੰਘਣਾ ਕੀਤੀ ਹੁੰਦੀ ਹੈ ਉਨ੍ਹਾਂ ਨੂੰ ਦੰਡ ਦਿੰਦੀ ਹੈ। ਤਿੰਨਾਂ ਸ਼ਾਖ਼ਾਂ ਵਿਚ ਇਹ

ਅਲਹਿਦਗੀ ਉਪਰੋਕਤ ਜਵਾਬਦੇਹੀ ਦੀਆਂ ਵਖ ਵਖ ਸ਼ਕਲਾਂ ਦੀ ਪ੍ਰਾਪਤੀ ਦੇ ਸੰਬੰਧ ਵਿਚ ਜ਼ਰੂਰੀ ਸਾਬਤ ਹੋਈ ਹੈ (ਵੇਖੋ ਸਵਾਲ 30)। ਇਸ ਤਰ੍ਹਾਂ ਜੇ ਅਦਾਲਤਾਂ ਕਾਨੂੰਨਸਾਜ਼ ਅਸੰਬਲੀ ਅਤੇ ਕਾਰਜਕਾਰਨੀ ਤੋਂ ਆਜ਼ਾਦ ਨਾ ਹੋਣ, ਉਹ ਇਹ ਯਕੀਨੀ ਬਣਾਉਣ ਲਈ ਕਿ ਸਰਕਾਰੀ ਕਰਮਚਾਰੀ ਕਾਨੂੰਨ ਦੇ ਅਨੁਕੂਲ ਕੰਮ ਚਲਾਉਂਦੇ ਹਨ, ਬਿਨਾਂ ਕਿਸੇ ਡਰ ਜਾਂ ਰਿਆਇਤ ਦੇ ਅਮਲ ਨਹੀਂ ਕਰ ਸਕਦੀਆਂ। ਇਵੇਂ ਹੀ, ਜੇ ਕਾਨੂੰਨਾਂ ਤੇ ਕਰ-ਪ੍ਰਣਾਲੀ ਨੂੰ ਮਨਜ਼ੂਰ ਕਰਨ ਅਤੇ ਕਾਰਜਕਾਰਨੀ ਦੀ ਪੜਤਾਲ ਕਰਨ ਦੇ ਸਿਲਸਿਲੇ ਵਿਚ ਪਾਰਲੀਮੈਂਟ ਨੂੰ ਆਜ਼ਾਦ ਤੌਰ ਤੇ ਅਧਿਕਾਰ ਹਾਸਲ ਨਾ ਹੋਣ, ਤਦ ਸਰਕਾਰ ਦੀ ਰਾਜਸੀ ਤੇ ਵਿੱਤੀ ਜਵਾਬਦੇਹੀ ਨੂੰ ਜੋ ਚੋਣਕਾਰਾਂ ਵੱਲ ਹੁੰਦੀ ਹੈ, ਗੰਭੀਰ ਤੌਰ ਤੇ ਹਾਨੀ ਪੁਜੇਗੀ।

## ਵਖ ਵਖ ਪ੍ਰਣਾਲੀਆਂ

ਭਾਵੇਂ ਕਾਰਜਕਾਰਨੀ ਤੇ ਕਾਨੂੰਨਸਾਜ਼ ਅਸੰਬਲੀ ਵਿਚਕਾਰ ਅਧਿਕਾਰਾਂ ਦੀ ਅਲਹਿਦਗੀ ਲੋਕਤੰਤਰੀ ਸਰਕਾਰ ਦਾ ਸਾਂਝਾ ਲੱਛਣ ਹੈ, ਇਹਦੇ ਨਾਲ ਵਖ ਵਖ ਰਾਜਸੀ ਪ੍ਰਣਾਲੀਆਂ ਵਿਚ ਵਖ ਵਖ ਤਰ੍ਹਾਂ ਵਰਤਿਆ ਜਾਂਦਾ ਹੈ। ਪਰਧਾਨਗੀ ਪ੍ਰਣਾਲੀ ਵਿਚ, ਜਿਥੇ ਪ੍ਰਮੁਖ ਕਾਰਜ-ਕਰਤਾ ਦੀ ਚੋਣ ਕਾਨੂੰਨਸਾਜ਼ ਅਸੰਬਲੀ ਦੀ ਚੋਣ ਤੋਂ ਅਲਹਿਦਾ ਤੌਰ ਤੇ ਹੁੰਦੀ ਹੈ ਤੇ ਉਹਦਾ ਇਸ ਵਿਚ ਕੋਈ ਸਥਾਨ ਨਹੀਂ ਹੁੰਦਾ, ਦੋਹਾਂ ਵਿਚ ਅਲਹਿਦਗੀ ਨੂੰ ਬਹੁਤ ਹੀ ਤਿਖੀ ਤੇ ਸਪਸ਼ਟ ਤਰ੍ਹਾਂ ਦਰਸਾਇਆ ਗਿਆ ਹੈ। ਦੂਜੇ ਪਾਸੇ, ਪ੍ਰਧਾਨ ਮੰਤਰੀ ਵਾਲੀ ਪ੍ਰਣਾਲੀ ਵਿਚ ਜਿਥੇ ਪ੍ਰਮੁਖ ਕਾਰਜ-ਕਰਤਾ ਦੀ ਚੋਣ ਪਾਰਟੀ ਲੀਡਰ ਵਜੋਂ ਹੁੰਦੀ ਹੈ, ਜਿਸਨੂੰ ਪਾਰਲੀਮੈਂਟਰੀ ਬਹੁਸੰਮਤੀ ਹਾਸਲ ਹੁੰਦੀ ਹੈ, ਉਹਦੇ ਕਦਮ ਦੋਹਾਂ ਕੈਂਪਾਂ ਵਿਚ ਟਿਕੇ ਹੋਏ ਹੁੰਦੇ ਹਨ, ਕਿਉਂਜੁ ਉਹ ਕਾਰਜਕਾਰਨੀ ਦੇ ਮੁਖੀ ਵਜੋਂ ਵੀ ਕੰਮ ਕਰਦਾ ਹੈ ਅਤੇ ਪਾਰਲੀਮੈਂਟ ਵਿਚ ਬਹੁਸੰਮਤੀ ਦੇ ਆਗੂ ਦੀ ਹੈਸੀਅਤ ਵਿਚ ਵੀ ਕ੍ਰਿਆਸ਼ੀਲ ਹੁੰਦਾ ਹੈ।

## ਪਰਧਾਨਗੀਵਾਦ

ਹਰ ਪ੍ਰਣਾਲੀ ਦੇ ਖ਼ੁਦ ਆਪਣੇ ਲਾਭ ਤੇ ਹਾਨੀਆਂ ਹਨ। ਪਰਧਾਨਗੀ ਪ੍ਰਣਾਲੀ ਦਾ ਲਾਭ ਇਸ ਵਿਚ ਵਿਸ਼ੇਸ਼ ਤਰ੍ਹਾਂ ਮੌਜੂਦ ਹੈ ਕਿ ਕਾਰਜਕਾਰਨੀ ਨੂੰ ਕੰਟਰੋਲ ਕਰਨ ਲਈ ਕਾਨੂੰਨਸਾਜ਼ ਅਸੰਬਲੀ ਕਿਤੇ ਵਧੇਰੇ ਸਮਰਥ ਹੁੰਦੀ ਹੈ, ਉਂਜ ਭਾਵੇਂ ਇਹਦਾ ਨਿਰਭਰ ਵੀ ਰਾਜਸੀ ਪਾਰਟੀਆਂ ਦੇ ਸੰਗਠਨ ਦੇ ਦਰਜੇ ਉਤੇ ਅਤੇ ਦੋਹਾਂ ਸ਼ਾਖ਼ਾਂ ਵਿਚਕਾਰ ਪਾਰਟੀ ਕੰਟਰੋਲ ਦੇ ਤਵਾਜ਼ਨ ਉਤੇ ਹੁੰਦਾ ਹੈ। ਤਦ-ਅਨੁਸਾਰ ਹਾਨੀ ਇਹ ਹੈ ਕਿ ਕਾਰਜਕਾਰਨੀ ਨੀਤੀਆਂ ਨੂੰ ਜਿਨ੍ਹਾਂ ਉਪਰ ਇਹ ਸਿਧੇ ਤੌਰ 'ਤੇ ਚੁਣੀ ਗਈ ਹੁੰਦੀ ਹੈ, ਸਿਰੇ ਚਾੜ੍ਹਨ ਲਈ ਜ਼ਰੂਰੀ ਕਾਨੂੰਨ ਤੇ ਕਰ-ਪ੍ਰਣਾਲੀ ਦੀ ਪ੍ਰਾਪਤੀ ਦੇ ਅਸਮਰਥ ਹੁੰਦੀ ਹੈ, ਜੀਹਨੂੰ 'ਗਰਿਡਲਾਕਡ ਗੌਰਮਿੰਟ' ਆਖਿਆ ਜਾਂਦਾ ਹੈ। ਗੰਭੀਰ ਹਾਲਾਤ ਵਿਚ ਇਸ ਅਲਹਿਦਗੀ ਦਾ ਸਿੱਟਾ ਦੋਹਾਂ

ਸ਼ਾਖ਼ਾਂ ਵਿਚਕਾਰ ਸੱਤਾ ਲਈ ਘੋਲ ਦੇ ਰੂਪ ਵਿਚ ਨਿਕਲ ਸਕਦਾ ਹੈ, ਜਿਸ ਵਿਚ ਪਰਧਾਨ੍ਹ ਕਾਨੂੰਨਸਾਜ਼ ਅਸੰਬਲੀ ਵਿਰੁੱਧ, ਫੌਜ ਦੇ ਕੰਟਰੋਲ ਦੇ ਨਾਲ ਹੀ ਆਪਣੇ ਸਿੱਧੇ ਤੌਰ 'ਤੇ ਚੁਣੇ ਗਏ ਅਧਿਕਾਰਾਂ ਨੂੰ ਵਰਤ ਕੇ ਰਾਏਸ਼ੁਮਾਰੀ ਸੰਬੰਧੀ ਟਿਕਾਣੇ ਦੀ ਸੱਟ ਮਾਰਨ ਵਾਲੀ ਸਫਲ ਚਾਲ ਚੱਲਣ ਲਈ ਪ੍ਰੇਰਿਆ ਜਾ ਸਕਦਾ ਹੈ।

## ਪਾਰਲੀਮੈਂਟ ਤੇ ਕਾਰਜਕਾਰਨੀ

ਪ੍ਰਧਾਨ ਮੰਤਰੀ ਵਾਲੀ ਪ੍ਰਣਾਲੀ ਦਾ ਲਾਭ ਕਾਰਜਕਾਰਨੀ ਨੀਤੀ ਨੂੰ ਜ਼ਰੂਰੀ ਕਾਨੂੰਨਸਾਜ਼ੀ ਤੇ ਕਰ-ਪ੍ਰਣਾਲੀ ਇਕਸਾਰ ਦੀ ਵਡੇਰੀ ਯੋਗਤਾ ਵਿਚ ਨਿਕਲਦਾ ਹੈ, ਤੇ ਇਸ ਵਿਚ ਵੀ ਕਿ ਪਾਰਲੀਮੈਂਟ ਵਿਰੁੱਧ ਕਾਰਜਕਾਰਨੀ ਵਲੋਂ ਚਾਲ-ਚੱਲਣ (ਰੂਪਕਰਨ) ਦੀ ਗੁੰਜਾਇਸ਼ ਨਹੀਂ ਰਹਿੰਦੀ (ਲੱਛਣ ਜਿਹੜਾ ਅਜੇ ਪਿੱਛੇ ਜਿਹੇ ਸਥਾਪਤ ਲੋਕਤੰਤਰੀ ਪ੍ਰਣਾਲੀ ਦੇ ਪ੍ਰਸੰਗ ਵਿਚ ਹੀ ਵੇਖਿਆ ਜਾ ਸਕਦਾ ਹੈ)। ਤਦ-ਅਨੁਸਾਰ ਇਸਦੀ ਹਾਨੀ ਕਾਰਜਕਾਰਨੀ ਵਲੋਂ ਪਾਰਲੀਮੈਂਟਰੀ ਏਜੰਡੇ ਦੇ ਕੰਟਰੋਲ ਵਿਚ, ਅਤੇ ਇਹਦੀ ਪੜਤਾਲ ਕਰਨ ਦੀ ਕ੍ਰਿਆ ਨੂੰ ਸੀਮਿਤ ਕਰਨ ਵਿਚ ਮਿਲਦੀ ਹੈ, ਕਿਉਂਕਿ ਪਾਰਲੀਮੈਂਟਰੀ ਬਹੁਸੰਮਤੀ ਦੇ ਮੈਂਬਰਾਂ ਨੂੰ ਅਕਸਰ ਸਰਕਾਰ ਦੀ ਪ੍ਰਤੀਤ ਕਾਇਮ ਰਖਣ ਵਿਚ ਕਿਤੇ ਵਧੇਰੇ ਦਿਲਚਸਪੀ ਹੁੰਦੀ ਹੈ (ਜਿਸ ਉਪਰ ਖ਼ੁਦ ਉਨ੍ਹਾਂ ਦੀਆਂ ਸੀਟਾਂ ਦਾ ਤੇ ਭਵਿੱਖੀ ਉਨਤੀ ਦੀਆਂ ਸੰਭਾਵਨਾਵਾਂ ਦਾ ਨਿਰਭਰ ਹੁੰਦਾ ਹੈ), ਜਿਸ ਕਾਰਨ ਉਹ ਇਹਨਾਂ ਊਣਤਾਈਆਂ ਨੂੰ ਨੰਗਾ ਨਹੀਂ ਕਰਨਾ ਚਾਹੁੰਦੇ।

## *40. ਕਾਨੂੰਨ ਦਾ ਰਾਜ ਕੀਹਨੂੰ ਕਹਿੰਦੇ ਹਨ ਅਤੇ ਇਹਦੀ ਜ਼ਾਮਨੀ ਕਿਵੇਂ ਦਿਤੀ ਜਾ ਸਕਦੀ ਹੈ ?*

ਕਾਨੂੰਨ ਦੇ ਰਾਜ ਵਿਚ ਇਹ ਸਰਲ ਜਿਹਾ ਅਸੂਲ ਸਾਕਾਰਿਆ ਗਿਆ ਹੈ ਕਿ ਸਾਰੇ ਰਾਜ-ਅਧਿਕਾਰੀਆ ਨੂੰ, ਉਹ ਚੁਣੇ ਹੋਏ ਹੋਣ ਜਾਂ ਨਾ-ਚੁਣੇ ਹੋਏ, ਕਾਨੂੰਨ ਅਤੇ ਸੰਵਿਧਾਨ ਦੇ ਅੰਦਰ-ਅੰਦਰ, ਉਨ੍ਹਾਂ ਅਧਿਕਾਰਾਂ ਦੇ ਆਧਾਰ ਉਤੇ ਕੰਮ ਕਰਨਾ ਚਾਹੀਦਾ ਹੈ, ਜਿਨ੍ਹਾਂ ਦੀ ਵਿਆਖਿਆ ਕਾਨੂੰਨੀ ਤੌਰ 'ਤੇ ਕੀਤੀ ਗਈ ਹੈ ਤੇ ਸੀਮਾ ਨਿਰਧਾਰਿਤ ਕੀਤੀ ਗਈ ਹੁੰਦੀ ਹੈ (ਵੇਖੋ ਸਵਾਲ 38)। ਇਸ ਅਸੂਲ ਦਾ ਮੂਲ ਅਰਸਤੂ ਦੇ ਇਸ ਵਿਚਾਰ ਵਿਚ ਲੱਭਿਆ ਜਾ ਸਕਦਾ ਹੈ ਕਿ ਉਤਮ ਸਰਕਾਰ ਵਿਚ 'ਆਦਮੀਆਂ ਦਾ ਨਹੀਂ, ਕਾਨੂੰਨ ਦਾ ਰਾਜ' ਹੁੰਦਾ ਹੈ। ਆਪਣੀ ਆਧੁਨਿਕ ਸ਼ਕਲ ਵਿਚ ਇਸ ਅਸੂਲ ਦਾ ਜਨਮ ਸ਼ਹਿਨਸ਼ਾਹ ਦੀ ਅਤੇ ਉਸਦੇ ਕਰਮਚਾਰੀਆਂ ਦੀ ਆਪਹੁਦਰੀ ਮਨਸ਼ਾ ਨੂੰ ਸੀਮਿਤ ਕਰਨ ਦੇ ਘੋਲ ਵਿਚ ਹੋਇਆ ਜਿਸ ਨੇ ਕਾਰਜਕਾਰਨੀ ਦੀ ਸਾਰੀ ਗਤੀਵਿਧੀ ਲਈ ਕਾਨੂੰਨੀ ਸੱਤਾ ਜ਼ਰੂਰੀ ਥਾਪੀ।

## ਲੋਕਤੰਤਰ ਅਤੇ ਕਾਨੂੰਨ ਦਾ ਰਾਜ

ਕਾਨੂੰਨ ਦੇ ਰਾਜ ਨੂੰ ਵਿਅਕਤੀ ਦੀ ਆਜ਼ਾਦੀ ਅਤੇ ਲੋਕਤੰਤਰ ਦੋਹਾਂ, ਦੇ ਕੋਣਵੀਂ ਪੱਥਰ ਦੇ ਰੂਪ ਵਿਚ ਸਹਿਜੇ ਹੀ ਵੇਖਿਆ ਜਾ ਸਕਦਾ ਹੈ। ਇਸ ਤੋਂ ਬਗੈਰ ਕਾਰਜਕਾਰਨੀ ਤੋਂ ਵਿਅਕਤੀ ਦੇ ਅਧਿਕਾਰਾਂ ਦਾ ਬਚਾਉ ਹੋ ਹੀ ਨਹੀਂ ਸਕਦਾ। ਅਤੇ, ਜਿਥੋਂ ਤਕ ਕਾਨੂੰਨ ਦਾ ਸੋਮਾ ਲੋਕਤੰਤਰੀ ਸੰਵਿਧਾਨ ਅਤੇ ਚੁਣੀ-ਹੋਈ ਕਾਨੂੰਨਸਾਜ਼ ਅਸੰਬਲੀ ਹੈ, ਲੋਕਤੰਤਰ ਦੀ ਇਹ ਜ਼ਰੂਰਤ ਹੈ ਕਿ ਕਾਰਜਕਾਰਨੀ ਇਹਦੀ ਪਾਲਨਾ ਕਰੇ। ਇਸੇ ਲਈ 'ਰਾਸ਼ਟਰੀ ਹਿਤ ਵਿਚ' ਜਾਂ ਫੌਰੀ ਲੋਕ-ਮੰਗ ਦੇ ਦਬਾਉ ਹੇਠ ਜ਼ਾਬਤੇ ਤੇ ਕਾਨੂੰਨ ਸੰਬੰਧੀ ਬਾਕਾਇਦਗੀ ਨੂੰ ਅਣਡਿਠ ਕਰਨ ਦੇ ਜਤਨਾਂ ਨੂੰ ਅਲੋਕਤੰਤਰੀ ਸਮਝਣਾ ਚਾਹੀਦਾ ਹੈ।

## ਜੁਡੀਸ਼ਰੀ ਤੋਂ ਆਜ਼ਾਦੀ

ਪਰ, ਕਾਨੂੰਨ ਦਾ ਰਾਜ ਉਸ ਹਦ ਤਕ ਹੀ ਕਾਰਗਰ ਹੋ ਸਕਦਾ ਹੈ, ਜਿਸ ਤਕ ਇਹਦੇ ਬਚਾਉ ਲਈ ਆਜ਼ਾਦ ਜੁਡੀਸ਼ਰੀ ਮੌਜੂਦ ਹੁੰਦੀ ਹੈ। ਜੁਡੀਸ਼ਰੀ ਬਾਰੇ ਸੰਯੁਕਤ ਰਾਸ਼ਟਰ ਦੇ ਬੁਨਿਆਦੀ ਅਸੂਲਾਂ ਦੀ ਧਾਰਾ 1 ਵਿਚ ਕਿਹਾ ਗਿਆ ਹੈ ਕਿ 'ਜੁਡੀਸ਼ਰੀ ਦੀ ਆਜ਼ਾਦੀ ਦੀ ਜ਼ਾਮਨੀ ਰਾਜ ਵਲੋਂ ਦਿਤੀ ਜਾਵੇਗੀ ਅਤੇ ਇਹਨੂੰ ਸੰਵਿਧਾਨ ਜਾਂ ਦੇਸ਼ ਦੇ ਕਾਨੂੰਨਾਂ ਵਿਚ ਸੁਰਖਿਅਤ ਕਰ ਦਿਤਾ ਜਾਵੇਗਾ।' ਇਹ ਆਜ਼ਾਦੀ ਕਾਰਜਕਾਰਨੀ ਵਲੋਂ ਦਖ਼ਲ ਤੋਂ ਜੁਡੀਸ਼ਰੀ ਦੀ ਸੰਸਥਾ ਹੀ ਸਾਂਝੀ ਆਜ਼ਾਦੀ ਵੀ ਹੈ ਅਤੇ ਬਿਨਾਂ ਡਰ ਜਾਂ ਰਿਆਇਤ ਦੇ ਆਪਣੇ ਕਰਤਵਾਂ ਦੀ ਪਾਲਨਾ ਕਰਨ ਦੇ ਸਬੰਧ ਵਿਚ ਇਕੱਲੇ ਇਕੱਲੇ 'ਜੱਜ ਦੀ ਨਿਜੀ ਆਜ਼ਾਦੀ ਅਰਥਾਤ ਵਿਅਕਤੀਗਤ ਸੁਤੰਤਰਤਾ ਵੀ ਹੈ। ਦੋਹਾਂ ਕਿਸਮਾਂ ਦੀ ਆਜ਼ਾਦੀ ਲਈ ਰਸਮੀ ਸੰਵਿਧਾਨਿਕ ਜ਼ਾਮਨੀ ਤੋਂ ਕਿਤੇ ਵੱਧ ਲੋੜ ਹੈ। ਇਹਨਾਂ ਦਾ ਨਿਰਭਰ ਉਨ੍ਹਾਂ ਢੰਗਾ ਉਤੇ ਵੀ ਹੈ, ਜਿਸ ਨਾਲ ਜੱਜਾਂ ਦੀ ਨਿਯੁਕਤੀ ਕੀਤੀ ਜਾਂਦੀ ਹੈ ਅਤੇ ਅਹੁਦੇ ਦੀ ਮਿਆਦ ਦੀ ਸੁਰੱਖਿਆ ਉਤੇ ਵੀ ਹੈ। ਜੱਜਾਂ ਦੀਆਂ ਨਿਯੁਕਤੀਆਂ ਸਰਕਾਰ ਜਾਂ ਕਾਰਜਕਾਰਨੀ ਦੇ ਹੱਥਾਂ ਵਿਚ ਨਹੀਂ ਹੋਣੀਆਂ ਚਾਹੀਦੀਆਂ, ਸਗੋ ਇਹ ਪਾਰਲੀਮੈਂਟ ਦੀ ਜੁਡੀਸ਼ਲ ਕਮੇਟੀ ਜਾਂ ਆਜ਼ਾਦ ਜੁਡੀਸ਼ਲ ਸਰਵਿਸਜ਼ ਕਮੇਟੀ ਦੀ ਜ਼ੁੰਮੇਵਾਰੀ ਹੋਵੇ, ਜੋ ਸੰਵਿਧਾਨ ਦੇ ਅਧੀਨ ਕਾਇਮ ਕੀਤੀ ਜਾਵੇ। ਇਵੇਂ ਹੀ, ਜੱਜ ਵੇਲੇ ਦੀ ਹਕੂਮਤ ਦੁਆਰਾ ਨਾ ਹਟਾਏ ਜਾ ਸਕਣ, ਸਗੋਂ ਉਨ੍ਹਾ ਦੀ ਸੇਵਾ-ਕਾਲ ਦੀ ਸੁਰਖਿਆ ਪ੍ਰਾਪਤ ਹੋਵੇ, ਅਤੇ ਇਸ ਅਵਧੀ ਦਾ ਭੋਗ ਨਿਯੁਕਤ ਕਰਨ ਲਈ ਸੰਸਥਾ ਦੇ ਵਿਸ਼ੇਸ਼ ਜ਼ਾਬਤੇ ਰਾਹੀਂ ਹੀ ਪਾਇਆ ਜਾ ਸਕੇ। ਅਤੇ ਅਜਿਹੇ ਸੀਮਿਤ ਕਾਰਨਾਂ ਕਰਕੇ ਜੋ ਹੋਵੇ, ਜਿਵੇਂ ਕਿ ਭ੍ਰਸ਼ਟਤਾ (ਰਿਸ਼ਵਤਖੋਰੀ), ਜਾਂ ਕੋਈ ਦੂਜੇ ਘੋਰ ਅਪਰਾਧ ਜਾਂ ਫ਼ਰਜ਼ ਵਲੋਂ ਕੋਤਾਹੀ। ਇਸੇ ਤਰ੍ਹਾਂ ਦੀਆਂ ਗੱਲਾ ਕਾਨੂੰਨੀ ਪੇਸ਼ੇ ਦੀਆਂ ਦੂਜੀਆਂ ਸ਼ਾਖ਼ਾਂ ਉਪਰ ਵੀ ਲਾਗੂ ਹੁੰਦੀਆਂ ਹਨ, ਜਿਨ੍ਹਾਂ ਦੀ ਹਕੂਮਤ ਤੋਂ ਆਜ਼ਾਦੀ ਕਾਨੂੰਨ ਦੇ ਰਾਜ ਦੇ ਅਸੂਲ ਦੀ ਹਿਫ਼ਾਜ਼ਤ ਲਈ ਜ਼ਰੂਰੀ ਹੈ।

## *41. ਹਕੂਮਤ ਦੀ ਜਵਾਬਦੇਹੀ ਦੇ ਸੰਬੰਧ ਵਿਚ ਪਾਰਲੀਮੈਂਟ ਜਾਂ ਕਾਨੂੰਨਸਾਜ਼ ਅਸੰਬਲੀ ਦੀ ਕੀ ਦੇਣ ਹੈ ?*

ਪਾਰਲੀਮੈਂਟ ਕਾਰਜਕਾਰਨੀ ਦੀ ਰਾਜਸੀ ਤੇ ਵਿੱਤੀ ਜਵਾਬਦੇਹੀ ਨੂੰ ਯਕੀਨੀ ਬਣਾਉਣ ਵਿਚ ਕੇਂਦਰੀ ਰੋਲ ਅਦਾ ਕਰਦੀ ਹੈ। ਅਜਿਹਾ ਉਹ ਸਭ ਤੋਂ ਪਹਿਲਾਂ, ਕਾਨੂੰਨ ਤੇ ਕਰ-ਪ੍ਰਣਾਲੀ ਨੂੰ ਪਰਵਾਨ ਕਰਨ ਦੇ ਆਪਣੇ ਅਧਿਕਾਰ ਰਾਹੀਂ ਅਤੇ ਉਨ੍ਹਾਂ ਜ਼ਾਬਤਿਆਂ ਰਾਹੀਂ ਕਰਦੀ ਹੈ, ਜਿਹੜੇ ਇਹ ਯਕੀਨੀ ਬਣਾਉਂਦੇ ਹਨ ਕਿ ਉਹਦੇ ਸਾਹਮਣੇ ਜਿਹੜੇ ਕਦਮ ਹਨ, ਉਨ੍ਹਾਂ ਦੇ ਕਾਨੂੰਨ ਦਾ ਰੂਪ ਧਾਰਨ ਕਰਨ ਤੋਂ ਪਹਿਲਾਂ ਉਨ੍ਹਾਂ ਦੀ ਪੂਰੀ ਤਰ੍ਹਾਂ ਅਜ਼ਮਾਇਸ਼ ਕੀਤੀ ਜਾਂਦੀ ਹੈ ਅਤੇ ਇਹਨਾਂ ਨੂੰ ਵਿਚਾਰਿਆ ਜਾਂਦਾ ਹੈ। ਦੂਜੇ ਕਾਰਜਕਾਰਨੀ ਦੇ ਕੰਮ ਦੀ ਪੜਤਾਲ ਬਾਰੇ ਪਾਰਲੀਮੈਂਟ ਦੇ ਅਧਿਕਾਰ ਹਨ, ਪੜਤਾਲ ਜਿਹੜੀ ਉਹ ਮੰਤਰੀਆਂ ਤੋਂ ਪੁੱਛ-ਗਿਛ ਰਾਹੀਂ, ਦਸਤਵੇਜ਼ਾਂ ਦੇ ਮੁਆਇਨੇ ਅਤੇ ਰਾਜ ਦੇ ਸੰਬੰਧਿਤ ਅਮਲੇ ਦੀ ਜਿਰ੍ਹਾ ਰਾਹੀਂ ਕਰਦੀ ਹੈ। ਇਹ ਕਾਰਜ ਪਾਰਲੀਮੈਂਟ ਸਮੁਚੇ ਤੌਰ ਤੇ ਕਰਦੀ ਹੈ ਅਤੇ ਕਮੇਟੀਆਂ ਦੇ ਸੰਗਠਤ ਢਾਂਚੇ ਰਾਹੀਂ ਵੀ।

### ਪਾਰਲੀਮੈਂਟਰੀ ਪ੍ਰਭਾਵਕਤਾ

ਹਕੂਮਤ ਦੀ ਜਵਾਬਦੇਹੀ ਨੂੰ ਯਕੀਨੀ ਬਣਾਉਣ ਦੇ ਸਿਲਸਿਲੇ ਵਿਚ ਜਿਸ ਪ੍ਰਭਾਵਕਤਾ ਨਾਲ ਪਾਰਲੀਮੈਂਟ ਆਪਣਾ ਰੋਲ ਅਦਾ ਕਰਦੀ ਹੈ, ਉਹ ਇਕ ਹਦ ਤਕ ਵਖ ਵਖ ਮੈਂਬਰਾਂ ਦੀ ਸੁਤੰਤਰ ਸੋਚਣੀ ਉਪਰ ਨਿਰਭਰ ਕਰਦਾ ਹੈ। ਪਰੰਪਰਾਗਤ ਤੌਰ 'ਤੇ, ਇਹੋ ਕਾਫ਼ੀ ਸਮਝਿਆ ਜਾਂਦਾ ਸੀ ਕਿ ਉਨ੍ਹਾਂ ਨੂੰ ਇਹ ਜ਼ਾਮਨੀ ਦੇ ਦਿਤੀ ਜਾਵੇ ਕਿ ਉਹ ਪਾਰਲੀਮੈਂਟ ਵਿਚ ਜੋ ਮਰਜ਼ੀ ਬੋਲਣ, ਉਨ੍ਹਾਂ ਦੇ ਕਿਸੇ ਕਥਨ ਬਾਰੇ ਉਨ੍ਹਾਂ ਉਤੇ ਮੁਕੱਦਮਾ ਨਹੀ ਚਲਾਇਆ ਜਾਏਗਾ, ਤਾਂ ਜੁ ਉਹ ਪੂਰੀ ਸੁਤੰਤਰਤਾ ਨਾਲ ਆਪਣੇ ਮਨ ਦੀ ਗੱਲ ਆਖ ਸਕਣ। ਪਰ ਅਜ ਹਕੂਮਤ ਦੇ ਕੰਮ ਦੀ ਪੇਚੀਦਗੀ ਨੂੰ ਵੇਖਦਿਆਂ, ਪਾਰਲੀਮੈਂਟ ਦੇ ਮੈਂਬਰ ਇਸੇ ਸੂਰਤ ਵਿਚ ਹੀ ਅਸਰਦਾਇਕ ਪੜਚੋਲ ਕਰ ਸਕਦੇ ਹਨ, ਜੇ ਕਰ ਉਨ੍ਹਾ ਨੂੰ ਖੋਜ ਅਤੇ ਦਫ਼ਤਰ ਦੀਆਂ ਕਾਫ਼ੀ ਸਹੂਲਤਾਂ ਪ੍ਰਾਪਤ ਹੋਣ ਅਤੇ ਬਾਹਰਲੀ ਨਿਪੁੰਨਤਾ ਤਕ ਤਤਕਾਲ ਰਸਾਈ ਹਾਸਲ ਹੋਵੇ। ਇਹ ਵੀ ਮਹੱਤਵਪੂਰਨ ਹੈ ਕਿ ਉਨ੍ਹਾਂ ਨੂੰ ਪਾਰਟੀ ਪੁਜ਼ੀਸ਼ਨਾਂ ਨਾਲ ਏਨਾ ਨਹੀਂ ਨੂੜਿਆ ਜਾਂਦਾ, ਜਿਹੜਾ ਉਨ੍ਹਾਂ ਦੀਆਂ ਪੜਚੋਲੀ ਯੋਗਤਾਵਾਂ ਨੂੰ ਖੁੰਢਾ ਕਰ ਦੇਵੇ। ਜਿਥੇ ਮੈਂਬਰ ਆਪਣੀ ਮੁਢਲੀ ਚੋਣ ਲਈ ਅਤੇ ਮਾਹਰਾਂ ਦੀਆਂ ਕਮੇਟੀਆਂ ਲਈ ਨਿਯੁਕਤੀ ਦੇ ਸਿਲਸਿਲੇ ਵਿਚ ਪਾਰਟੀ ਦੇ ਉਚ-ਅਧਿਕਾਰੀਆਂ ਉਤੇ ਨਿਰਭਰ ਕਰਦੇ ਹਨ, ਉਹ ਆਪਣੀ ਕਤਾਰ ਵਿਚੋਂ ਬਾਹਰ ਨਿਕਲਣ ਦਾ ਤੇ ਆਜ਼ਾਦੀ ਨਾਲ ਵਿਚਾਰ ਪ੍ਰਗਟਾਉਣ ਦਾ ਹੌਸਲਾ ਨਹੀਂ ਕਰਨਗੇ।

### ਵਿਰੋਧੀ ਧੜੇ ਦਾ ਰੋਲ

ਪਰ ਸਾਨੂੰ ਸਰਕਾਰ ਦੀ ਜਾਂਚ-ਪੜਤਾਲ ਵਿਚ ਸੰਗਠਤ ਪਾਰਟੀ ਪ੍ਰਣਾਲੀ ਦੇ ਮਹੱਤਵਪੂਰਨ ਸਥਾਨ ਨੂੰ ਨਜ਼ਰ-ਅੰਦਾਜ਼ ਨਹੀਂ ਕਰਨਾ ਚਾਹੀਦਾ। ਅਧਿਕਾਰ-ਯੁਕਤ

ਵਿਰੋਧ (ਆਪੋਜ਼ੀਸ਼ਨ) ਦਾ ਕਾਰਜ 'ਉਡੀਕਵਾਨ' ਬਦਲਵੀਂ 'ਸਰਕਾਰ' ਵਜੋਂ ਅਮਲ ਕਰਨਾ ਹੀ ਨਹੀਂ, ਸਗੋਂ ਹਕੂਮਤ ਦੀ ਪੜਤਾਲ ਕਰਨ ਵਿਚ ਲਗਾਤਾਰ ਤਾਲ-ਮੇਲ ਕਇਮ ਰਖਣਾ ਵੀ ਹੈ। ਕਈਆਂ ਦੇ ਵਿਚਾਰ ਵਿਚ ਪਾਰਲੀਮੈਂਟ ਦੇ ਕੰਮ ਵਿਚ ਇਹ ਬਹੁਤ ਹੀ ਘੱਟ ਦਿਲਖਿਚਵਾਂ ਲੱਛਣ ਹੈ, ਕਿਉਂਕਿ ਸਰਕਾਰ ਦੇ ਕਿਸੇ ਖ਼ਾਸ ਕਦਮ ਦੀਆਂ ਖ਼ੂਬੀਆਂ ਦੇ ਬਾਵਜੂਦ ਇਸ ਲਗਾਤਾਰ ਪੜਚੋਲ ਨੂੰ 'ਵਿਰੋਧ ਲਈ ਵਿਰੋਧ' ਹੀ ਸਮਝਿਆ ਜਾਵੇਗਾ। ਇਹ ਪ੍ਰਭਾਵ ਠੀਕ ਹੀ ਉਚਿਤ ਲਗਦਾ ਹੈ, ਖ਼ਾਸ ਕਰ ਕੇ ਵਿਰੋਧੀ ਪਖ ਵਾਲੀ ਬਰਤਾਨਵੀ ਪ੍ਰਣਾਲੀ ਵਿਚ ਅਤੇ ਇਸ ਵਿਚੋਂ ਹੀ ਨਿਕਲੀਆਂ ਪਾਰਲੀਮੈਂਟਾਂ ਵਿਚ। ਫਿਰ ਵੀ, ਜਿਵੇਂ ਕਿ ਆਧੁਨਿਕ ਹਕੂਮਤ ਬਹੁਤ ਹੀ ਸੰਗਠਤ ਹੈ, ਇਸੇ ਲਈ ਇਹਦੀ ਪੜਤਾਲ ਦਾ ਢੰਗ ਵੀ ਇਸੇ ਪ੍ਰਕਾਰ ਦਾ ਹੋਣਾ ਚਾਹੀਦਾ ਹੈ, ਅਤੇ ਇਹ ਜ਼ੁੰਮੇਵਾਰੀ ਅਕਸਰ ਉਨ੍ਹਾ ਪਾਰਟੀਆਂ ਦੀ ਬਣਦੀ ਹੈ, ਜਿਹੜੀਆਂ ਸੱਤਾ ਵਿਚ ਸਰਕਾਰ ਦੀਆ ਸਮਰਥਕ ਨਹੀ ਹੁੰਦੀਆ, ਜਿਹੜੀਆ ਹਕੂਮਤ ਦੀ ਨੁਕਤਾਚੀਨੀ ਨਿਧੜਕ ਤਰ੍ਹਾ ਕਰ ਸਕਦੀਆ ਹਨ ਅਤੇ ਉਹਨਾ ਦੀ ਦੇਸ ਭਗਤੀ ਉਤੇ ਕੋਈ ਸੰਦੇਹ ਨਹੀ ਹੁੰਦਾ।

## *42. ਕੀ ਕੋਈ ਵੀ ਪਾਰਲੀਮੈਂਟ ਦਾ ਮੈਂਬਰ ਬਣ ਸਕਦਾ ਹੈ ?*

ਅਸੀਂ ਆਪਣੇ ਪ੍ਰਤਿਨਿਧਾ ਦੀ ਚੋਣ ਉਨ੍ਹਾਂ ਦੀ ਕਿਸੇ ਨਿਪੁੰਨਤਾ ਕਾਰਨ ਨਹੀ ਕਰਦੇ, ਸਗੋਂ ਇਸ ਕਰਕੇ ਕਰਦੇ ਹਾਂ ਕਿ ਸਾਨੂੰ ਉਨ੍ਹਾ ਵਿਚ ਭਰੋਸਾ ਹੁੰਦਾ ਹੈ ਕਿ ਉਹ ਚੋਣਕਾਰਾਂ ਦੇ ਹਿਤਾਂ ਦਾ ਬਚਾਉ ਕਰਨ, ਸਰਕਾਰ ਦੇ ਕੰਮ ਤੇ ਤਜਵੀਜ਼ਾ ਦੀ ਪੜਤਾਲ ਕਰਨ ਅਤੇ ਜਿਨ੍ਹਾਂ ਪ੍ਰੋਗਰਾਮਾ ਉਤੇ ਉਨ੍ਹਾ ਨੂੰ ਚੁਣਿਆ ਗਿਆ ਹੈ, ਉਨ੍ਹਾਂ ਨੂੰ ਅੱਗੇ ਵਧਾਉਣ ਦੇ ਸਿਲਸਿਲੇ ਵਿਚ ਬੜੀ ਇਮਾਨਦਾਰੀ ਨਾਲ ਆਪਣਾ ਫ਼ਰਜ਼ ਨਿਭਾਉਣਗੇ। ਹਰ ਵਾਜਬ ਤੌਰ 'ਤੇ ਸਿਆਣਾ, ਇਮਾਨਦਾਰ, ਸੰਗਠਤ ਤੇ ਚੰਗਾ ਬੋਲਣ ਵਾਲਾ ਬੰਦਾ ਇਸ ਕੰਮ ਦੇ ਸਮਰਥ ਹੈ, ਉਹ ਭਾਵੇਂ ਜੀਵਨ ਦੇ ਕਿਸੇ ਖੇਤਰ ਨਾਲ ਸੰਬੰਧਿਤ ਹੋਵੇ। ਇਕ ਵਾਰ ਚੁਣੇ ਜਾਣ ਪਿਛੋਂ ਪ੍ਰਤਿਨਿਧਾ ਨੂੰ ਆਪਣਾ ਕੰਮ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕਣ ਲਈ ਜਰੂਰੀ ਵਕਤ ਤੇ ਵਸੀਲਿਆ ਤਕ ਰਸਾਈ ਹਾਸਲ ਹੋਵੇਗੀ। ਵਕਤ ਨਾਲ ਉਨ੍ਹਾ ਨੂੰ ਤਜਰਬਾ ਵੀ ਹੋ ਜਾਵੇਗਾ, ਪਰ ਇਹ ਚੋਣ ਸੰਬੰਧੀ ਜਵਾਬਦੇਹੀ ਦੀ ਜਰੂਰੀ ਸ਼ਰਤ ਹੈ ਕਿ ਇਹ ਪ੍ਰਤਿਨਿਧਤਾ ਅਜੇਹੀ ਨਹੀਂ ਜਿਸਦੀ ਜ਼ਾਮਨੀ ਉਮਰ ਭਰ ਲਈ ਹੋਵੇ।

## ਵਿਅਕਤੀਆਂ ਦਾ ਮੁਕਾਬਲਾ

ਇਸ ਤਰ੍ਹਾਂ ਭਾਵੇਂ ਬਹੁਤ ਸਾਰੇ ਲੋਕ ਪ੍ਰਤਿਨਿਧੀ ਦਾ ਕੰਮ ਕਰ ਸਕਦੇ ਹਨ, ਪਰ ਬੜੇ ਥੋੜ੍ਹੇ ਜਿਹੇ ਹੀ ਇਹਨੂੰ ਅਸਲ ਵਿਚ ਕਰਦੇ ਹਨ। ਇਹ ਕੰਮ ਕਰਨ ਵਾਲਾ ਰਾਹ ਵਿਸ਼ੇਸ਼ ਤੌਰ ਤੇ ਲੰਮਾ ਤੇ ਕਰੜਾ ਹੈ। ਕਰੀਬ-ਕਰੀਬ ਸੌ-ਵਿਸਵੇ ਉਹ ਕਿਸੇ ਸਥਾਪਤ ਰਾਜਸੀ ਪਾਰਟੀ ਨਾਲ ਜੁੜੇ ਹੋਏ ਹੁੰਦੇ ਹਨ ਤੇ ਇਹਦੇ ਲਈ ਉਨ੍ਹਾ ਨੇ ਵਰ੍ਹਿਆਂ-ਬੱਧੀ ਕੰਮ ਕੀਤਾ ਹੁੰਦਾ ਹੈ। ਅਤੇ ਉਨ੍ਹਾਂ ਨੇ ਅਕਸਰ ਸਥਾਨਕ ਜਾ ਉਪ-

ਰਾਸ਼ਟਰੀ ਪਧਰ ਉਤੇ ਕਿਸੇ ਨਾ ਕਿਸੇ ਚੁਣੇ ਹੋਏ ਪਦ ਉਤੇ ਲਗਣ ਦਾ ਤਜਰਬਾ ਹਾਸਲ ਹੁੰਦਾ ਹੈ। ਹੁਣ ਉਨ੍ਹਾਂ ਨੇ ਪਾਰਟੀ ਦੇ ਚੋਣ-ਬੋਰਡ ਜਾਂ ਕਮੇਟੀ ਨੂੰ, ਹੋਰਨਾਂ ਦੇ ਮੁਕਾਬਲੇ ਵਿਚ, ਆਪਣੀ ਯੋਗਤਾ ਬਾਰੇ ਯਕੀਨ ਦਿਵਾਉਣਾ ਹੁੰਦਾ ਹੈ, ਅਤੇ ਪਾਰਟੀ ਸੂਚੀ ਉਤੇ ਜਿਤੀ ਜਾ ਸਕਣ ਯੋਗ ਸੀਟ ਜਾ ਪੁਜੀਸਨ ਦੀ ਪ੍ਰਾਪਤੀ ਤੋ ਪਹਿਲਾਂ ਇਕ ਜਾਂ ਦੋ ਚੋਣਾਂ ਵਿਚ ਖਲੋ ਕੇ ਉਨ੍ਹਾ ਨੇ ਅਸਫਲਤਾ ਦਾ ਮੂੰਹ ਵੀ ਵੇਖਣਾ ਹੁੰਦਾ ਹੈ। ਤੇ ਇਸ ਸੂਰਤ ਵਿਚ ਵੀ ਹੋ ਸਕਦਾ ਹੈ ਇਹ ਸਾਲ ਪਾਰਟੀ ਲਈ ਸੁਭਾਗਾ ਸਿਧ ਨਾ ਹੋਵੇ । ਇਸ ਤਰ੍ਹਾ ਇਹਦੇ ਲਈ ਵੱਡੀ ਦ੍ਰਿੜ੍ਹਤਾ ਅਤੇ ਕਿਸਮਤ ਦੀ ਲੋੜ ਹੈ। ਸਰਬਜਨਕ ਮਾਮਲਿਆਂ ਵਿਚ ਬੜੀ ਤਕੜੀ ਦਿਲਚਸਪੀ ਰਖਣ ਵਾਲੇ ਹੀ ਅਤੇ ਅ-ਸਮਾਜਕ ਵੇਲੇ ਕੰਮ ਕਰਨ ਲਈ ਤਤਪਰ ਹੀ ਅਖੀਰ ਤਕ ਨਿਭ ਸਕਦੇ ਹਨ।

## *43. ਕੀ ਚੁਣੇ ਗਏ ਪ੍ਰਤਿਨਿਧੀਆਂ ਨੂੰ ਕੋਈ ਦੂਜੀ ਤਨਖ਼ਾਹ ਵਾਲੀ ਮੁਲਾਜ਼ਮਤ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ ?*

ਇਸਦੇ ਪਖ ਵਿਚ ਵਿਸੇਸ਼ ਤੌਰ ਤੇ ਇਹ ਦਲੀਲਾਂ ਦਿਤੀਆ ਜਾਦੀਆ ਹਨ ਕਿ ਪ੍ਰਤਿਨਿਧਤਾ ਦਾ ਇਹ ਕੰਮ ਕੁਲ-ਵਕਤੀ ਨਹੀ ਹੁੰਦਾ ਅਰਥਾਤ ਸਾਲ ਭਰ ਨਹੀਂ ਚਲਦਾ, ਕਿ ਪਾਰਲੀਮੈਂਟਰੀ ਆਮਦਨੀ ਏਨੀ ਨਹੀ ਹੁੰਦੀ ਕਿ ਬਹੁਤ ਗੁਣਵਾਨ ਲੋਕਾਂ ਨੂੰ ਰਾਜਨੀਤੀ ਵੱਲ ਖਿਚ ਸਕੇ, ਕਿ ਬਾਹਰ ਦੀ ਮੁਲਾਜ਼ਮਤ 'ਅਸਲੀ' ਦੁਨੀਆ ਨਾਲ ਛੋਹ ਰਖਣ ਲਈ ਮੈਬਰਾ ਦੀ ਸਹਾਈ ਹੁੰਦੀ ਹੈ। ਪਰ ਇਹਨਾ ਵਿਚੋ ਕੋਈ ਦਲੀਲ ਵੀ ਮਨਾਉਣੀ ਨਹੀ ਹੈ। ਪਾਰਲੀਮੈਂਟ ਦੀਆ ਬੈਠਕਾ ਭਾਵੇ ਵਰ੍ਹਾ ਭਰ ਜਾਰੀ ਨਾ ਰਹਿਣੀਆ ਹੋਣ, ਇਹਦਾ ਕੰਮ ਲਗਾਤਾਰਤਾ ਵਾਲਾ ਤੇ ਤਲਬਗਾਰ ਹੁੰਦਾ ਹੈ, ਅਤੇ ਇਹਨੂੰ ਕੁਲ-ਵਕਤੀ ਆਧਾਰ ਉਤੇ ਹੀ ਮੁਨਾਸਬ ਤਰ੍ਹਾਂ ਕੀਤਾ ਜਾ ਸਕਦਾ ਹੈ. ਵੋਟਰਾਂ ਨੂੰ ਇਸੇ ਪ੍ਰਕਾਰ ਦੀ ਆਸ ਰਖਣੀ ਚਾਹੀਦੀ ਹੈ, ਅਤੇ ਉਹ ਤਨਖਾਹ ਅਦਾ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ, ਜੋ ਇਸ ਜ਼ੁੰਮੇਵਾਰੀ ਦੇ ਅਨੁਕੂਲ ਹੋਵੇ ਅਤੇ ਅਵਸਕ ਸਹੂਲਤਾਂ ਦੀ ਪ੍ਰਾਪਤੀ ਲਈ ਕਾਫੀ ਹੋਵੇ। ਚੁਣੇ ਹੋਏ ਮੈਂਬਰਾ ਲਈ ਆਪਣੀ ਦੁਨੀਆ ਨਾਲ ਛੋਹ ਵਿਚ ਰਹਿਣ ਦਾ ਬੜਾ ਕਾਰਗਰ ਰਾਹ ਇਹ ਹੈ ਕਿ ਉਹ ਸਮਾਜ ਦੀ ਹਰ ਪਰਤ ਨਾਲ ਸੰਬੰਧਿਤ ਆਪਣੇ ਚੋਣਕਾਰਾਂ ਨੂੰ ਬਾਕਾਇਦਾ ਆਧਾਰ ਉਤੇ ਮਿਲਦੇ ਰਹਿਣ ਅਤੇ ਜੋ ਵੀ ਉਹ ਦੱਸਣਾ ਤੇ ਕਹਿਣਾ ਚਾਹੁਣ ਉਹਨੂੰ ਸੁਣਨ।

## ਇਲਾਕਾਈ ਹਿੱਤ

ਕੀ ਬਾਹਰਲੀਆਂ ਸੰਸਥਾਵਾ ਪਾਰਲੀਮੈਂਟ ਵਿਚ ਆਪਣੇ ਹਿਤ ਪੇਸ਼ ਕਰਨ ਲਈ ਪ੍ਰਤੀਨਿਧਾਂ ਨੂੰ ਫ਼ੀਸ ਅਦਾ ਕਰ ਸਕਦੀਆਂ ਹਨ ਜਾ ਸਾਈ ਦੇ ਸਕਦੀਆ ਹਨ ? ਭਾਵੇਂ ਕਈ ਪਾਰਲੀਮੈਂਟਾਂ ਵਿਚ ਇਹ ਅਮਲ ਵਿਆਪਕ ਰੂਪ ਵਿਚ ਪਾਇਆ ਜਾਂਦਾ ਹੈ, ਇਹ ਵੀ ਅਯੋਗ ਹੈ,[7] ਇਹ ਸਮਝਣਾ ਮੁਸ਼ਕਲ ਹੈ ਕਿ ਮੈਂਬਰ ਆਪਣੇ ਚੋਣ-

7 ਭਾਰਤੀ ਪ੍ਰਣਾਲੀ ਵਿਚ ਇਸ ਤਰ੍ਹਾ ਦੀ ਅਦਾਇਗੀ ਦੀ ਪੇਸਕਸ ਜਾਂ ਪਰਵਾਨਗੀ ਨੂੰ ਭ੍ਰਸਟਾਚਾਰ ਸਮਝਿਆ ਜਾਂਦਾ ਹੈ।

ਹਲਕੇ ਦੇ ਹਿਤਾਂ ਨੂੰ ਕਿਵੇਂ ਪੇਸ਼ ਕਰ ਸਕਣਗੇ, ਜਦੋਂ ਕਿ ਇਹਦੇ ਨਾਲ ਹੀ ਅਕਸਰ ਰਾਸ਼ਟਰੀ ਪੱਧਰ ਉਪਰ, ਆਪਣੀ ਤਰਫ਼ੋ ਕੰਮ ਕਰਨ ਵਾਸਤੇ ਉਨ੍ਹਾਂ ਨੂੰ ਮੁਆਵਜ਼ਾ ਅਦਾ ਕੀਤਾ ਜਾਂਦਾ ਹੈ।

## ਪਦ ਦੀ ਸਮਾਪਤੀ

ਪ੍ਰਤਿਨਿਧਾਂ ਦੀ ਪੁਜ਼ੀਸ਼ਨ ਦਾ ਇਕ ਵਿਸ਼ੇਸ਼ ਲੱਛਣ ਇਹ ਹੈ ਕਿ ਚੋਣਕਾਰਾਂ ਵਲੋਂ ਇਹਦਾ ਚਾਣਚਕ ਭੋਗ ਪਾਇਆ ਜਾ ਸਕਦਾ ਹੈ, ਇਸ ਕਰ ਕੇ ਨਹੀਂ ਕਿ ਵਿਅਕਤੀ ਨੇ ਕੋਈ ਕਮਜ਼ੋਰੀ ਦਰਸਾਈ ਹੈ, ਸਗੋਂ ਇਸ ਕਾਰਨ ਪਾਰਟੀ ਦਾ ਲੀਡਰ ਤੇ ਪ੍ਰੋਗਰਾਮ ਹੁਣ ਪਰਵਾਨਗੀਯੋਗ ਨਹੀਂ ਰਹੇ। ਇਹ ਇਕ ਤਰ੍ਹਾਂ ਨਾਲ ਨਿਜੀ (ਪ੍ਰਾਈਵੇਟ) ਉਦਯੋਗ ਵਿਚ ਮੁਲਾਜ਼ਮਾਂ ਦੀ ਹੋਣੀ ਵਰਗਾ ਹੀ ਹੈ, ਜਿਹੜੇ ਮੰਡੀ ਵਿਚ ਤਬਦੀਲੀਆਂ ਕਰਕੇ ਚਾਣਚਕ ਫਾਲਤੂ ਹੋ ਜਾਂਦੇ ਹਨ, ਤੇ ਇਸ ਵਿਚ ਉਨ੍ਹਾਂ ਦਾ ਕੋਈ ਕਸੂਰ ਨਹੀਂ ਹੁੰਦਾ। ਦੋਹਾਂ ਕਿਸਮਾਂ ਦੇ ਕਾਮਿਆਂ ਨੂੰ ਹੀ, ਕੀਤੇ ਕੰਮ ਦੀ ਮੁਦਤ ਦੇ ਅਨੁਸਾਰ, ਅਲਹਿਦਗੀ-ਤਨਖ਼ਾਹ ਮਿਲਣੀ ਚਾਹੀਦੀ ਹੈ ਤਾਂ ਜੁ ਬਦਲਵੀਂ-ਮੁਲਾਜ਼ਮਤ ਲਭਣ ਦੇ ਸਮਰਥ ਹੋ ਜਾਣ, ਅਤੇ ਉਨ੍ਹਾਂ ਨੂੰ ਬਦਲਣਯੋਗ ਪੈਨਸ਼ਨ ਅਧਿਕਾਰ ਮਿਲਣੇ ਚਾਹੀਦੇ ਹਨ।[8]

## *44. ਰਾਜਸੀ ਭ੍ਰਿਸ਼ਟਾਚਾਰ ਦਾ ਖ਼ਾਤਮਾ ਕਿਵੇਂ ਹੋਵੇ ?*

ਰਾਜਸੀ ਭ੍ਰਿਸ਼ਟਾਚਾਰ — ਨਿਜੀ ਲਾਭ ਲਈ ਸਰਕਾਰੀ ਪਦ ਦੀ ਕੁਵਰਤੋ — ਸਰਕਾਰ ਦੇ ਕਿਸੇ ਵੀ ਪੱਧਰ ਉਤੇ ਅਤੇ ਹਰ ਰਾਜਸੀ ਪ੍ਰਣਾਲੀ ਵਿਚ ਵਰਤ ਸਕਦਾ ਹੈ। ਭਾਵੇਂ ਕੁਝ ਲੋਕਤੰਤਰਾਂ ਵਿਚ ਇਹਨੂੰ 'ਪਦ ਦੇ ਅਨੁਲਾਭ' ਵਜੋਂ ਖਿਮਾ ਕੀਤਾ ਜਾਂਦਾ ਹੈ ਅਤੇ ਸਰਕਾਰੀ ਠੇਕਿਆ ਲਈ ਮੁਕਾਬਲੇ ਵਿਚ ਜਾਂ ਵਪਾਰਕ ਲਸੰਸ ਦੇਣ ਦੇ ਸਿਲਸਿਲੇ ਵਿਚ ਪਹਿਲਾਂ ਹੀ ਮੰਨ ਲਿਆ ਗਿਆ ਹੁੰਦਾ ਹੈ, ਪਰ ਇਹ ਅਮਲ ਪ੍ਰਤੀਨਿਧਾਂ ਅਤੇ ਉਨ੍ਹਾ ਦੇ ਚੋਣਕਾਰਾਂ ਵਿਚਕਾਰ ਭਰੋਸੇ ਦੇ ਜੜ੍ਹੀਂ ਤੇਲ ਦਿੰਦਾ ਹੈ ਅਤੇ ਲੋਕਤੰਤਰੀ ਅਮਲ ਵਿਚ ਵਿਸਵਾਸ ਨੂੰ ਉਸ ਹਦ ਤਕ ਤਬਾਹ ਕਰ ਦਿੰਦਾ ਹੈ, ਜਿਥੇ ਪਹੁੰਚ ਕੇ ਲੋਕ ਲੋਕਤੰਤਰ ਨੂੰ ਬਚਾਉਣਾ ਫ਼ਜ਼ੂਲ ਹੀ ਸਮਝਣ ਲਗ ਪੈਂਦੇ ਹਨ। ਇਸੇ ਕਾਰਨ ਰਾਜਸੀ ਭ੍ਰਿਸ਼ਟਾਚਾਰ ਨੂੰ ਗੰਭੀਰਤਾ ਨਾਲ ਲੈਣ ਦੀ ਲੋੜ ਹੈ ਅਤੇ ਇਹਨੂੰ ਘੱਟੋ-ਘੱਟ ਕਰਨ ਦੇ ਜਤਨ ਹੋਣੇ ਜ਼ਰੂਰੀ ਹਨ, ਉਂਜ ਭਾਵੇਂ ਇਹਨੂੰ ਪੂਰੀ ਪੂਰੀ ਤਰਾਂ ਕਦੇ ਵੀ ਖ਼ਤਮ ਨਹੀਂ ਕੀਤਾ ਜਾ ਸਕਦਾ।

---

8. ਭਾਰਤੀ ਪਾਰਲੀਮੈਂਟ ਜਾਂ ਰਾਜਾਂ ਦੀਆ ਵਿਧਾਨ ਸਭਾਵਾਂ ਦੇ ਮੈਂਬਰਾਂ ਨੂੰ ਕਾਨੂੰਨਸਾਜ਼ ਸਦਨਾ ਵਿਚ ਆਪਣੇ ਸੇਵਾ-ਕਾਲ ਦੇ ਤਨਾਸਬ ਨਾਲ ਪੈਨਸ਼ਨ ਦਾ ਹੱਕ ਹਾਸਲ ਹੈ।

## ਉਪਚਾਰੀ ਕਦਮ

ਰਾਜਸੀ ਭ੍ਰਿਸ਼ਟਾਚਾਰ ਅਗਾਂਹ ਦੱਸੀਆਂ ਗਈਆਂ ਹਾਲਤਾਂ ਵਿਚ ਫੈਲਣ ਦੀ ਰੁਚੀ ਰਖਦਾ ਹੈ : ਜਿਥੇ ਸਰਕਾਰੀ ਪਦ ਲਈ ਅਦਾਇਗੀ ਬੜੀ ਘੱਟ ਜਾਂ ਨਾਕਾਫ਼ੀ ਹੁੰਦੀ ਹੈ, ਜਾਂ ਜਿਥੇ, ਬਦਲਵੇਂ ਤੌਰ 'ਤੇ, ਮੁਨਾਸਬ ਆਮਦਨੀ ਦਾ ਇਹ ਇਕੋ-ਇਕ ਸਮਾਜੀ ਰਸਤਾ ਹੁੰਦਾ ਹੈ, ਜਿਥੇ ਪ੍ਰਾਈਵੇਟ ਸੈਕਟਰ ਵਿਚ ਆਰਥਕ ਮੌਕਿਆਂ ਦਾ ਨਿਰਭਰ ਅਖ਼ਤਿਆਰੀ ਸਰਕਾਰੀ ਫ਼ੈਸਲਿਆਂ ਉਤੇ ਹੁੰਦਾ ਹੈ, ਅਤੇ ਜਿਥੇ ਨੰਗਾ ਹੋਣ ਅਤੇ ਸਜ਼ਾ ਮਿਲਣ ਦੀਆਂ ਸੰਭਾਵਨਾਵਾਂ ਬਹੁਤ ਘੱਟ ਹੁੰਦੀਆਂ ਹਨ। ਉਪ੍ਰੋਕਤ ਹਾਲਤਾਂ ਦਾ ਤੋੜ ਵੀ ਤਦ-ਅਨੁਸਾਰ ਹੈ : ਸਰਕਾਰੀ ਕਰਮਚਾਰੀਆਂ ਨੂੰ ਮੁਨਾਸਬ ਤਨਖ਼ਾਹ ਦਿਤੀ ਜਾਵੇ, ਭਾਵੇਂ ਦੂਜੇ ਕੰਮਾਂ ਦੇ ਟਾਕਰੇ ਉਤੇ ਬਹੁਤ ਜ਼ਿਆਦਾ ਨਹੀਂ। ਨਿਜੀ ਆਰਥਕ ਏਜੰਟਾਂ ਨੂੰ ਪ੍ਰਭਾਵਿਤ ਕਰਨ ਵਾਲੇ ਸਾਰੇ ਸਰਕਾਰੀ ਫ਼ੈਸਲੇ ਸਪਸ਼ਟ ਤਰ੍ਹਾਂ ਵਖਾਲੇ ਗਏ ਨੇਮਾਂ ਤੇ ਜ਼ਾਬਤਿਆਂ ਦੇ ਅਧੀਨ ਕੀਤੇ ਜਾਣ, ਅਤੇ ਖੁਲ੍ਹੀ ਸਰਕਾਰ ਨੂੰ ਸੰਦੇਹਪੂਰਨ ਗੈਰਕਾਨੂੰਨੀ ਉਚਿਤਤਾ ਦੀ ਨਿਡਰ ਅਦਾਲਤੀ ਜਾਂਚ-ਪੜਤਾਲ ਦੇ ਨਾਲ ਜੋੜਿਆ ਜਾਵੇ। ਭ੍ਰਿਸ਼ਟਾਚਾਰ ਵਿਰੁਧ ਸਭ ਤੋਂ ਚੰਗਾ ਲੋੜਾ ਇਹ ਹੈ ਕਿ ਅਜੇਹੇ ਕਲਚਰ ਦਾ ਵਿਕਾਸ ਕੀਤਾ ਜਾਵੇ ਅਤੇ ਨਿਰਸਵਾਰਥ ਸਰਕਾਰੀ ਸੇਵਾ ਦੀ ਪਰੰਪਰਾ ਪ੍ਰਫੁਲਤ ਕੀਤੀ ਜਾਵੇ, ਜਿਸਨੂੰ ਵੱਧ ਤੋਂ ਵੱਧ ਸਵੈ-ਹਿਤ ਦੇ ਮੰਡੀ-ਦਰਸ਼ਨ ਨੇ ਬਹੁਤ ਡੂੰਘੀ ਤਰ੍ਹਾਂ ਪ੍ਰਭਾਵਿਤ ਨਹੀਂ ਕੀਤਾ। ਇਹਨਾਂ ਵਿਚੋਂ ਕੋਈ ਵੀ ਕਦਮ ਉਥੇ ਸੁਖਾਲਾ ਨਹੀ, ਆਖਰੀ ਕਦਮ ਤਾ ਬਿਲਕੁਲ ਹੀ ਸੁਖਾਲਾ ਨਹੀਂ, ਜਿਥੇ ਭ੍ਰਿਸ਼ਟਾਚਾਰ ਦੇ ਮਸਲੇ ਨੇ ਅਸਾਧ ਰੂਪ ਧਾਰ ਲਿਆ ਹੋਵੇ ਅਤੇ ਡੂੰਘੀਆ ਜੜ੍ਹਾਂ ਫੜ ਲਈਆਂ ਹੋਣ।

## *45. ਲੋਕਤੰਤਰ ਵਿਚ ਸਿਵਿਲ ਸਰਵਸ (ਰਾਜ ਸੇਵਾ) ਕੀ ਰੋਲ ਅਦਾ ਕਰਦੀ ਹੈ ?*

ਰਾਜ ਸੇਵਾ ਦੇ ਨਾ-ਚੁਣੇ ਗਏ ਕੁਲ-ਵਕਤੀ ਕਰਮਚਾਰੀ ਉਹ ਪੱਕਾ ਸਾਸ਼ਨ ਹਨ, ਜਿਸ ਉਪਰ ਸਰਕਾਰ ਆਪਣੇ ਰੋਜ਼ਾਨਾ ਕੰਮ ਨੂੰ ਸਿਰੇ ਚਾੜ੍ਹਨ ਲਈ ਭਰੋਸਾ ਕਰਦੀ ਹੈ। ਇਹ ਕਰਮਚਾਰੀ ਨੀਤੀ ਤੇ ਕਾਨੂੰਨਸਾਜ਼ੀ ਦੀ ਸੂਤਰਬਧਤਾ ਲਈ ਜਰੂਰੀ ਮਾਹਰਾ ਵਾਲੀ ਸਲਾਹ ਮੁਹਈਆ ਕਰਦੇ ਹਨ ਅਤੇ ਇਹਦੇ ਨਾਲ ਹੀ ਨੀਤੀ ਦੀ ਪ੍ਰਭਾਵਸ਼ਾਲੀ ਤਰ੍ਹਾਂ ਤਾਮੀਲ ਲਈ ਪ੍ਰਬੰਧਕੀ ਢਾਂਚਾ ਵੀ ਮੁਹਈਆ ਕਰਦੇ ਹਨ। ਉਨ੍ਹਾਂ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਆਪਣਾ ਰੋਲ ਇਮਾਨਦਾਰੀ ਨਾਲ ਅਤੇ ਨਿਰਪਖ ਤਰ੍ਹਾਂ ਅਦਾ ਕਰਨਗੇ, ਸਰਕਾਰ ਭਾਵੇਂ ਕਿਸੇ ਵੀ ਪਾਰਟੀ ਜਾਂ ਪਾਰਟੀਆਂ ਦੀ ਹੋਵੇ, ਅਤੇ ਉਹ ਸਰਕਾਰ ਦੀ ਨੀਤੀ ਦੀ ਰੁਚੀ ਨਾਲ ਨਿਜੀ ਤੌਰ ਤੇ ਸਹਿਮਤ ਹੋਣ ਜਾਂ ਨਾ ਹੋਣ। ਭਾਵੇਂ ਪੇਸ਼ਾਵਰ ਸਿਵਿਲ ਸਰਵਿਸ ਸਰਕਾਰ ਦੀ ਹਰ ਸਮਕਾਲੀ ਪ੍ਰਣਾਲੀ ਦਾ ਖ਼ਾਸਾ ਹੈ, ਅਜੇਹੇ ਕਈ ਮੁੱਦੇ ਉਭਰਦੇ ਹਨ, ਜਿਨ੍ਹਾਂ ਦਾ ਸੰਬੰਧ ਲੋਕਤੰਤਰ ਵਿਚ ਸਿਵਿਲ ਸਰਵਿਸ ਦੇ ਸੰਗਠਨ ਨਾਲ ਖਾਸ ਕਰਕੇ ਹਨ, ਜਿਵੇ ਕਿ ਇਹ ਕਿ ਸੀਨੀਅਰ ਰਾਜ-ਸੇਵਕਾਂ ਦੀ ਨਿਯੁਕਤੀ

ਕਿਵੇਂ ਹੁੰਦੀ ਹੈ, ਜਿਨ੍ਹਾਂ ਦੇ ਸਾਹਮਣੇ ਰਾਜ-ਸੇਵਕ ਜਵਾਬਦੇਹ ਹੁੰਦੇ ਹਨ, ਅਤੇ ਇਹਨਾਂ ਦੀ ਭਰਤੀ ਦਾ ਪੈਟਰਨ।

## ਰਾਜਸੀ ਨਿਯੁਕਤੀਆਂ

ਇਹਨਾਂ ਵਿਚੋਂ ਪਹਿਲਾ ਸਵਾਲ ਬਹੁਤੀਆਂ ਰਾਜਸੀ ਪਾਰਟੀਆਂ ਦੀ ਇਸ ਫ਼ਿਕਰਮੰਦੀ ਦੀ ਉਪਜ ਹੈ ਕਿ ਠੀਕ ਹੀ ਇਸ ਕਾਰਨ ਕਿ ਕੁਝ ਉਚ-ਰਾਜ ਸੇਵਾ ਸੱਤਾ ਵਾਲੀ ਪਾਰਟੀ ਦੀਆਂ ਨੀਤੀਆਂ ਨਾਲ ਪ੍ਰਤਿਬਧ ਨਹੀਂ ਹਨ, ਹੋ ਸਕਦਾ ਹੈ ਉਹ ਇਹਨਾਂ ਦੇ ਬਾਧਕ ਬਣਨ ਦੇ ਜਤਨ ਕਰਨ, ਜਾਂ ਮਹਾਰਤ ਸੰਬੰਧੀ ਆਪਣੀ ਇਜਾਰਾਦਾਰੀ ਨੂੰ ਮੰਤਰੀਆਂ ਨੂੰ 'ਭਰੀ-ਭਰਾਈ' ਸਲਾਹ ਦੇਣ ਲਈ ਵਰਤਣ ਜਿਹੜੇ ਆਪਣੇ ਸਲਾਹਕਾਰਾਂ ਨਾਲੋਂ ਠੀਕ ਹੀ ਘੱਟ ਨਿਪੁੰਨ ਹੁੰਦੇ ਹਨ। ਇਨ੍ਹਾਂ ਫ਼ਿਕਰਮੰਦੀਆਂ ਨੂੰ ਅਕਸਰ ਵਧਾਇਆ ਚੜ੍ਹਾਇਆ ਜਾਂਦਾ ਹੈ। ਰਾਜ-ਸੇਵਕਾਂ ਦੀ ਇਹ ਜ਼ੁੰਮੇਵਾਰੀ ਹੈ ਕਿ ਏਤਰਾਜ਼ਾਂ ਤੇ ਅਮਲੀ ਮੁਸ਼ਕਲਾ ਨੂੰ ਸਾਹਮਣੇ ਰਖਦਿਆਂ ਨੀਤੀ ਸੰਬੰਧੀ ਹਰ ਤਜਵੀਜ਼ ਨੂੰ ਅਜ਼ਮਾਉਣ ਅਤੇ ਇਹਨੂੰ ਅਮਲ ਵਿਚ ਲਿਆਉਣ ਦੇ ਰਾਹ-ਢੰਗ ਲੱਭਣ ਅਤੇ ਇਸੇ ਗੱਲ ਨੂੰ ਅਕਸਰ ਰੋਕ ਪਾਉਣਾ ਸਮਝ ਲਿਆ ਜਾਂਦਾ ਹੈ। ਪਰ, ਇਹ ਵੀ ਸੱਚ ਹੈ ਕਿ ਰਾਜ-ਸੇਵਾ ਨੀਤੀ ਉਪਰ ਇਕ ਤਾਕਤਵਰ ਨਾ-ਚੁਣਿਆ-ਅਸਰ ਹੈ, ਅਤੇ ਇਸ ਅਸਰ ਨੂੰ ਅਲੋਕਤੰਤਰੀ ਤਰ੍ਹਾਂ ਵਰਤਿਆ ਜਾ ਸਕਦਾ ਹੈ। ਸਥਾਪਤ ਲੋਕਤੰਤਰ ਆਮ ਤੌਰ ਤੇ ਇਸ ਸੰਭਾਵਨਾ ਨੂੰ ਘਟੋ-ਘਟ ਕਰਨ ਲਈ ਦੋ ਢੰਗਾ ਵਿਚੋ ਇਕ ਦੀ ਵਰਤੋ ਕਰਦੇ ਹਨ। ਪਹਿਲੀ ਹੈ, ਹਰ ਮੰਤਰਾਲੇ ਵਿਚ ਸਿਖਰਲੇ ਸ਼ਾਸਨੀ ਪਦ ਜਾਂ ਪਦਾਂ ਨੂੰ ਰਾਜਸੀ ਨਿਯੁਕਤੀ ਦੇ ਅਧੀਨ ਕਰਨਾ, ਜੋ ਅਸੂਲਨ ਚੁਣੀ ਹੋਈ ਸਰਕਾਰ ਵਿਚ ਹਰ ਤਬਦੀਲੀ ਦੀ ਸੂਰਤ ਵਿਚ ਬਦਲ ਜਾਂਦਾ ਹੈ। ਦੂਜੀ ਹੈ, ਹਰ ਮੰਤਰਾਲੇ ਵਿਚ ਰਾਜਸੀ ਦਫ਼ਤਰ ਦੀ ਸਥਾਪਤੀ— ਜਿਸਦੇ ਅਮਲੇ ਵਿਚ ਮਾਹਿਰਾਂ ਨੂੰ ਰਖਿਆ ਜਾਵੇ, ਜਿਹੜੇ ਪਾਰਟੀ ਸਮਰਥਕ ਵੀ ਹੋਣ, ਜਿਹੜੇ ਮੰਤਰੀ ਨੂੰ ਬਦਲਵੀਂ ਸਲਾਹ ਤੇ ਸੂਚਨਾ ਮੁਹਈਆ ਕਰ ਸਕਣ, ਅਤੇ ਜਿਹੜੇ ਇਸ ਸਿਲਸਿਲੇ ਵਿਚ ਮਾਹਰ ਹੋਣ ਕਿ ਸਥਾਈ ਰਾਜ-ਸੇਵਾ ਵਲੋ ਪੇਸ਼ ਕੀਤੀ ਗਈ ਸਲਾਹ ਉਤੇ ਸੁਤੰਤਰ ਚੈਕਿੰਗ ਮੁਹਈਆ ਕਰਨ। ਇਹਨਾਂ ਵਿਚੋਂ ਕੋਈ ਵੀ ਢੰਗ ਪੂਰੀ ਤਰ੍ਹਾਂ ਸਮਸਿਆ-ਮੁਕਤ ਨਹੀਂ, ਪਰ ਉਨ੍ਹਾ ਤੋਂ ਹੋਣ ਵਾਲੇ ਲਾਭ ਸੰਭਵ ਵਿਸਵੇ ਹਾਨੀਆਂ ਉਤੇ ਭਾਰੂ ਹਨ।

## ਰਾਜ-ਸੇਵਾ ਦੀ ਜਵਾਬਦੇਹੀ

ਦੂਜਾ ਸਵਾਲ ਰਾਜ-ਸੇਵਾ ਦੀ ਜਵਾਬਦੇਹੀ ਨਾਲ ਸੰਬੰਧਿਤ ਹੈ। ਸਾਰੀਆਂ ਹੀ ਸਿਵਿਲ ਸਰਵ ਬਿਊਰੋਕਰੇਸੀਆਂ (ਰਾਜ-ਸੇਵਾ ਨੌਕਰਸ਼ਾਹੀ) ਦਰਜੇਵਾਰ ਪੱਧਤੀ 'ਤੇ ਸੰਗਠਤ ਹੁੰਦੀਆਂ ਹਨ, ਅਤੇ ਜਵਾਬਦੇਹੀ ਹੇਠਲੇ ਨੌਕਰਸ਼ਾਹ ਵਲੋਂ ਆਪਣੇ ਤੋਂ ਉਪਰਲੇ, ਅਰਥਾਤ, ਆਪਣੇ ਸੁਪੀਰੀਅਰ ਵੱਲ ਹੁੰਦੀ ਹੈ ਅਤੇ ਇਸ ਸਿਲਸਿਲੇ ਦੀ ਅੰਤਿਮ ਕੜੀ ਜਾਂ ਸਿਖਰ ਸੰਬੰਧਿਤ ਮੰਤਰੀ ਹੁੰਦਾ ਹੈ ਅਤੇ ਫਿਰ ਇਹ ਜਵਾਬਦੇਹੀ ਮੰਤਰੀ

ਰਾਹੀਂ ਪਾਰਲੀਮੈਂਟ ਨੂੰ ਹੁੰਦੀ ਹੈ। ਪਰ ਕੀ ਲੋਕਤੰਤਰ ਵਿਚ ਰਾਜ-ਸੇਵਕਾਂ ਦੀ ਕਾਨੂੰਨ ਵੱਲ, ਪਾਰਲੀਮੈਂਟ ਵੱਲ ਤੇ ਜਨਤਾ ਵੱਲ, ਸਿੱਧੀ ਜ਼ੁੰਮੇਵਾਰੀ ਨਹੀਂ ਹੁੰਦੀ, ਜੋ ਕਈ ਮੌਕਿਆਂ 'ਤੇ ਸੁਪੀਰੀਅਰਾਂ (ਉਚ-ਅਧਿਕਾਰੀਆਂ) ਵੱਲ ਉਨ੍ਹਾਂ ਦੀ ਜਵਾਬਦੇਹੀ ਤੋਂ ਪਾਰਗਾਮੀ ਅਰਥਾਤ ਸ੍ਰੇਸ਼ਟ ਹੋ ਸਕਦੀ ਹੈ ? ਜੇ ਉਨ੍ਹਾਂ ਨੂੰ ਮਿਲਣ ਵਾਲੀਆਂ ਹਿਦਾਇਤਾਂ ਕਾਨੂੰਨ ਦੀ ਉਲੰਘਣਾਂ ਕਰਦੀਆਂ ਹੋਣ ਜਾਂ ਪਾਰਲੀਮੈਂਟ ਨਾਲ ਧੋਖੇਬਾਜ਼ੀ ਹੋਣ, ਜਾਂ ਜਿਨ੍ਹਾਂ ਨੂੰ ਉਹ ਆਪਣੀ ਸੇਵਾ ਅਰਪ ਰਹੇ ਹਨ ਉਨ੍ਹਾਂ ਸਾਇਲਾਂ ਦੇ ਅਧਿਕਾਰਾਂ ਦੀ ਉਲੰਘਣਾਂ ਹੋਣ, ਤਦ ?' ਇਸ ਤਰ੍ਹਾਂ ਦੀਆਂ ਮਿਸਾਲਾਂ ਨੌਕਰਸ਼ਾਹਾਂ ਤੇ ਲੋਕਤੰਤਰੀ ਅਸੂਲਾਂ ਵਿਚਕਾਰ ਜਵਾਬਦੇਹੀ ਦੇ ਸਪਸ਼ਟ ਟਕਰਾਉ ਦੀ ਸੰਭਾਵਨਾ ਨੂੰ ਦਰਸਾਂਦੀਆਂ ਹਨ। ਅਮਲ ਵਿਚ ਬਹੁਤ ਸਾਰੇ ਰਾਜ-ਸੇਵਾ 'ਗੈਰ-ਦਫ਼ਤਰੀ ਰਾਜ਼-ਫਾਸ਼' ਦੇ ਸਾਧਨ ਰਾਹੀਂ ਇਸ ਤਰ੍ਹਾਂ ਦੇ ਟਕਰਾਉਂਆਂ ਨੂੰ ਨਿਬੇੜਦੇ ਹਨ। 'ਵਿਸੁਲ-ਬਲੋਅਰਾਂ' ਦੇ ਬਚਾਉ ਲਈ ਕਾਨੂੰਨ ਦੀ ਮਹੱਤਤਾ ਦਾ ਇਕ ਕਾਰਨ ਇਹ ਵੀ ਹੈ (ਵੇਖੋ ਸਵਾਲ 37)।

## ਰਾਜ-ਸੇਵਕਾਂ ਦੀ ਭਰਤੀ

ਲੋਕਤੰਤਰ ਵਿਚ ਸਿਵਿਲ ਸਰਵਿਸ (ਰਾਜ-ਸੇਵਾ) ਦੇ ਸੰਬੰਧ ਵਿਚ ਆਖਰੀ ਸਵਾਲ ਇਸ ਸੇਵਾ ਦੀ ਭਰਤੀ ਦੇ ਪੈਟਰਨ ਬਾਰੇ ਹੈ। ਉਚੇਰੀ ਸਿਖਿਆ ਜਾਂ ਅਨੁਕੂਲ ਪੇਸ਼ਾਵਰ ਸਿਖਲਾਈ ਅਤੇ ਮਹਾਰਤ ਵਾਲੇ ਲੋਕਾ ਵਿਚੋਂ ਮੁਕਾਬਲਾ-ਚੋਣ ਦੁਆਰਾ ਮੁਕਾਬਲਾਕਾਰਾ ਦੀ ਗੁਣਵੰਤਾ ਵਿਸੇਸ਼ ਤੌਰ ਤੇ ਨਿਸਚਿਤ ਕੀਤੀ ਜਾਂਦੀ ਹੈ, ਅਤੇ ਅਜੇਹਾ ਹਰ ਪ੍ਰਕਾਰ ਦੀ ਪਾਰਟੀ ਵਫ਼ਾਦਾਰੀ ਤੋ ਸੁੰਤਤਰ ਤੌਰ ਤੇ ਹੁੰਦਾ ਹੈ। ਪਰ, ਜਿਥੇ ਇਹ ਢੰਗ ਭਰਤੀ ਲਈ ਨਿਸਚਿਤ ਬੌਧਿਕ ਵਿਸ਼ੇਸਤਾ ਨੂੰ ਯਕੀਨੀ ਬਣਾਉਂਦਾ ਹੈ, ਉਥੇ ਇਹ ਵੀ ਜ਼ਰੂਰੀ ਹੈ ਕਿ ਇਹ ਸਮਾਜਕ ਤੌਰ 'ਤੇ ਰਾਖਵਾ ਨਾ ਹੋਵੇ। ਲੋਕਤੰਤਰ ਵਿਚ ਪਬਲਿਕ ਸਰਵਿਸ (ਰਾਜ-ਸੇਵਾ) ਸਮਾਜ ਦੇ ਅੰਦਰ ਮੁਖ ਗਰੋਹਾਂ ਦੀ ਨਿਆਂਕਾਰ ਪ੍ਰਤਿਨਿਧਤਾ ਕਰਦਾ ਹੋਵੇ ਤੇ ਪ੍ਰਤੱਖ ਰੂਪ ਵਿਚ ਵੀ ਕਰਦਾ ਵਿਖਾਈ ਦਿੰਦਾ ਹੋਵੇ। ਅਤੇ ਰਾਜਸੀ ਸਮਾਨਤਾ ਦਾ ਅਸੂਲ ਇਹ ਜ਼ਰੂਰੀ ਥਾਪਦਾ ਹੈ ਕਿ ਸਰਕਾਰੀ ਨਿਯੁਕਤੀ ਤਕ ਰਸਾਈ ਸਭਨਾਂ ਵਾਸਤੇ ਹੀ, ਉਹ ਭਾਵੇਂ ਕਿਸੇ ਵੀ ਸਮਾਜਕ ਗਰੋਹ ਨਾਲ ਸੰਬੰਧਿਤ ਹੋਣ, ਸਮਾਨ ਤੌਰ ਤੇ ਖੁਲ੍ਹੀ ਹੋਵੇ। ਇਸਦੇ ਅਰਥ ਹਨ ਕਿ ਸਿੱਖਿਆ ਪ੍ਰਣਾਲੀ ਵਿਚ ਅਤੇ ਖ਼ੁਦ ਰਾਜ-ਸੇਵਾ ਵਾਸਤੇ ਭਰਤੀ ਵਿਚ ਵੀ ਪਖਪਾਤ-ਵਿਰੋਧੀ ਅਤੇ ਬਰਾਬਰ ਦੇ ਮੌਕਿਆਂ ਵਾਲੀਆਂ ਨੀਤੀਆ ਪ੍ਰਭਾਵਕਾਰੀ ਤੇ ਕਾਰਗਰ ਸਿਧ ਹੋਣ।

## *46. ਵਿਅਕਤੀਗਤ ਤੌਰ 'ਤੇ ਨਾਗਰਿਕ ਜਵਾਬਦੇਹ ਸਰਕਾਰ ਵਿਚ ਕੀ ਹਿਸਾ ਪਾ ਸਕਦੇ ਹਨ ?*

ਲੋਕਤੰਤਰੀ ਪ੍ਰਣਾਲੀ ਵਿਚ ਜੇ ਸਰਕਾਰੀ ਕਰਮਚਾਰੀ ਗੈਰਕਾਨੂੰਨੀ ਫ਼ੈਸਲਿਆਂ ਜਾਂ ਬਦ ਇੰਤਜ਼ਾਮੀ ਦੁਆਰਾ ਨਾਗਰਿਕਾਂ ਦੇ ਹਿਤਾਂ ਨੂੰ ਹਾਨੀ ਪੁਚਾਉਣ ਤਾਂ ਇਸ ਸੂਰਤ

ਵਿਚ ਹਾਨੀ ਪੂਰਤੀ ਲਈ ਉਨ੍ਹਾਂ ਸਾਹਮਣੇ ਕਈ ਅਹਿਮ ਰਾਹ ਮੌਜੂਦ ਹਨ (ਬਦ ਇੰਤਜ਼ਾਮੀ ਵਿਚ ਅਣਗਹਿਲੀ, ਢਿੱਲ, ਆਪਹੁਦਰਾਪਨ, ਆਦਿ ਸ਼ਾਮਿਲ ਹਨ)। ਸਰਕਾਰ ਦੇ ਕਾਨੂੰਨੀ ਤੌਰ 'ਤੇ ਸਪਸ਼ਟ ਕੀਤੇ ਗਏ ਅਧਿਕਾਰਾਂ ਦੀ ਹੱਦ ਤੋਂ ਬਾਹਰ ਜਾਂਦਿਆਂ ਕੀਤੇ ਗਏ ਫ਼ੈਸਲਿਆਂ ਦੀ ਸੂਰਤ ਵਿਚ ਨਾਗਰਿਕ ਅਦਾਲਤਾਂ ਦੁਆਰਾ ਹਾਨੀ-ਪੂਰਤੀ ਕਰਵਾ ਸਕਦੇ ਹਨ। ਬਦ-ਇੰਤਜ਼ਾਮੀ ਦੀ ਸੂਰਤ ਵਿਚ ਚੋਣਕਾਰਾਂ ਦੇ ਚੁਣੇ-ਹੋਏ ਪ੍ਰਤਿਨਿਧ ਨੂੰ ਅਪੀਲ ਰਾਹੀਂ ਜਾਂ ਲੋਕਪਾਲ ਦੇ ਦਫ਼ਤਰ ਰਾਹੀਂ ਜਿਸਦੀ ਕਾਰਜਕਾਰਨੀ ਦੇ ਫ਼ੈਸਲਿਆਂ ਵਿਰੁਧ ਵਿਅਕਤੀਆਂ ਦੀਆਂ ਸ਼ਿਕਾਇਤਾਂ ਦੀ ਉਚਿਤਤਾ ਦੇ ਮੁਲੰਕਣ ਸੰਬੰਧੀ ਵਿਸ਼ੇਸ ਜ਼ੁੰਮੇਵਾਰੀ ਹੁੰਦੀ ਹੈ, ਦਰੁਸਤੀ ਦੀ ਸੰਭਾਵਨਾ ਮੌਜੂਦ ਹੈ। ਪਿਛੇ ਜਿਹੇ ਤੋਂ 'ਨਾਗਰਿਕਾਂ ਦਾ ਚਾਰਟਰ' ਨਾਂ ਦੀ ਸੰਸਥਾ ਹੋਂਦ ਵਿਚ ਆਈ ਹੈ, ਜਿਸ ਦੁਆਰਾ ਨਿਸਚਿਤ ਮਿਆਰਾਂ ਉਤੇ ਪੂਰੀ ਨਾ ਉਤਰਦੀ ਸਰਕਾਰੀ ਸੇਵਾ ਦੀ ਪੱਕੀ ਅਸਫਲਤਾ ਦੀ ਸੂਰਤ ਵਿਚ ਲੋਕਾਂ ਨੂੰ ਮੁਆਵਜ਼ਾ ਮਿਲਦਾ ਹੈ। ਇਨ੍ਹਾਂ ਸਭਨਾਂ ਨੂੰ ਉਪਭੋਗਕਰਤਾ ਦੀ ਜਵਾਬਦੇਹੀ ਦੀਆ ਉਦਾਹਰਣਾਂ ਵਜੋਂ ਵੇਖਿਆ ਜਾ ਸਕਦਾ ਹੈ। ਇਹ ਜਵਾਬਦੇਹੀ ਦੂਜੀ ਜਵਾਬਦੇਹੀ ਦੇ ਟਾਕਰੇ ਉਤੇ ਜੋ ਕਾਰਪੋਰੇਟ ਸ਼ਕਲ ਦੀਆਂ ਹੁੰਦੀਆਂ ਹਨ, ਖੁਦ ਵਿਅਕਤੀ ਵਲੋਂ ਛੋਹੀ ਗਈ ਹੁੰਦੀ ਹੈ (ਵੇਖੋ ਸਵਾਲ 38)। ਇਹ ਇਸਦੀ ਯਾਦ-ਦਹਾਨੀ ਦਾ ਕੰਮ ਸਾਰਦੀਆਂ ਹਨ ਕਿ ਸਰਕਾਰੀ ਸੇਵਾਵਾਂ ਲਈ ਮੁਖੀ ਉਪਭੋਗੀ ਆਮ ਲੋਕ ਹੀ ਹਨ, ਅਤੇ ਹਕੂਮਤ ਦੀ ਕਾਨੂੰਨੀ, ਰਾਜਸੀ ਤੇ ਵਿੱਤੀ ਜਵਾਬਦੇਹੀ ਦੇ ਅਮਲ ਲਈ ਅੰਤਿਮ ਫੋਕਸ ਖੁਦ ਨਾਗਰਿਕ ਹੀ ਹਨ।

## *47. ਹਥਿਆਰਬੰਦ ਫ਼ੌਜਾਂ ਨੂੰ ਨਾਗਰਿਕ ਕੰਟਰੋਲ ਦੇ ਅਧੀਨ ਕਿਵੇਂ ਰਖਿਆ ਜਾਵੇ ?*

ਚਿਰੋਕਣਾ-ਸਥਾਪਤ ਲੋਕਤੰਤਰਾਂ ਵਿਚ, ਜਿਥੇ ਰਾਜਸੀ ਤੇ ਫ਼ੌਜੀ ਫ਼ੈਸਲਿਆਂ ਵਿਚਕਾਰ ਭਲੀ-ਭਾਂਤ ਵਿਚਾਰੀ ਗਈ ਅਤੇ ਧਿਆਨ-ਪੂਰਬਕ ਸੁਰਖਿਆ ਅਲਹਿਦਗੀ ਮੌਜੂਦ ਹੈ, ਇਹ ਕੋਈ ਵੱਡੀ ਸਮੱਸਿਆ ਉੱਕਾ ਹੀ ਨਹੀ ਬਸ ਸ਼ਸਤਰਾਂ ਦੀ ਪ੍ਰਾਪਤੀ, ਸ਼ਸਤਰਬੱਧ ਸੈਨਾ ਵਿਚ ਸੇਵਾ ਦੀਆਂ ਹਾਲਤਾਂ ਜਾਂ ਵਖ ਵਖ ਪੱਧਰਾਂ ਉਤੇ ਸੈਨਿਕਾਂ ਦੀ ਤਾਇਨਾਤੀ ਬਾਰੇ ਕਦੇ-ਕਦਾਈਂ ਨਾਗਵਾਰ ਮਤਭੇਦ ਪੈਦਾ ਹੋ ਜਾਂਦੇ ਹਨ। ਦੂਜੇ ਪਾਸੇ, ਪਿੱਛੇ ਜਿਹੇ ਹੀ ਸਥਾਪਤ ਲੋਕਤੰਤਰਾਂ ਵਿਚ, ਜਿਨ੍ਹਾ ਨੂੰ ਤਖ਼ਤਾ-ਉਲਟਾ ਦਾ, ਫੌਜੀ ਸ਼ਾਸਨ ਦਾ, ਜਾਂ ਸਰਕਾਰ ਦੇ ਅਮਲੇ ਜਾ ਨੀਤੀ ਉਪਰ ਫੌਜੀ ਵੀਟੋ ਦੇ ਇਤਿਹਾਸ ਦਾ ਤਜਰਬਾ ਵੀ ਹੋ ਸਕਦਾ ਹੈ, ਇਹ ਮਸਲਾ ਦੁਰਗਮ ਵਿਖਾਈ ਦੇ ਸਕਦਾ ਹੈ। ਆਖਰਕਾਰ, ਹਰ ਥਾਂ ਹੀ ਫੌਜ ਚੁਣੇ ਹੋਏ ਨੀਤੀਵਾਨਾਂ ਨੂੰ ਗੱਦੀਉਂ ਲਾਹੁਣ, ਸਰਕਾਰ ਉਤੇ ਕਬਜਾ ਕਰਨ ਅਤੇ ਆਮ ਜਨਤਾ ਨੂੰ ਆਪਣੇ ਸ਼ਾਸ਼ਨ ਦੇ ਅਧੀਨ ਕਰਨ ਦੇ, ਭੌਤਿਕੀ ਤੇ ਸੰਗਠਤ ਤੌਰ ਤੇ ਸਮਰਥ ਹੁੰਦੀ ਹੈ। ਇਸ ਲਈ ਸਵਾਲ ਉਨ੍ਹਾਂ ਦੀ ਰਜ਼ਾਮੰਦੀ ਦਾ ਅਤੇ ਇਸ ਗੱਲ ਦਾ ਹੈ ਕਿ ਇਹਦੀ ਹੌਸਲਾ-ਸ਼ਿਕਨੀ ਕਿਵੇਂ ਕੀਤੀ ਜਾਵੇ।

## ਫੌਜੀ ਰਾਜ-ਪਲਟੇ

ਚੁਣੇ ਹੋਏ ਨੀਤੀਵਾਨਾਂ ਦੇ ਅਧੀਨ ਫੌਜ ਨੂੰ ਰਖਣ ਦਾ ਸਵਾਲ ਉਨ੍ਹਾਂ ਨੂੰ .ਗੈਰ-ਰਾਜਸੀ ਰੋਲ ਵਿਚ ਸਿਖਲਾਈ ਦੇਣ ਦਾ ਜਾਂ ਉਨ੍ਹਾਂ ਨੂੰ ਤਨਖਾਹ ਤੇ ਰੁਤਬੇ ਅਤੇ ਵਿਕਸਿਤ ਟੈਕਨੀਕਲ ਸ਼ਸਤਰਾਂ ਦੇ ਸੰਬੰਧ ਵਿਚ ਸੰਤੁਸ਼ਟ ਰਖਣ ਦਾ ਸਰਲ ਜੇਹਾ ਸਵਾਲ ਕਦਾਚਿਤ ਨਹੀਂ ਹੁੰਦਾ। ਹਥਿਆਰਬੰਦ ਫੌਜਾ ਵਿੱਚ ਅੰਦਰਲੀ ਅਸੰਤੁਸ਼ਟਤਾ ਰਾਜ-ਪਲਟੇ ਦੇ ਸਿਲਸਿਲੇ ਵਿਚ ਇਕ ਅੰਸ਼ਦਾਈ ਕਾਰਨ ਹੋ ਸਕਦਾ ਹੈ। ਪਰ ਇਹ ਘੱਟ ਹੀ ਫ਼ੈਸਲਾਕਰੂ ਕਾਰਨ ਹੁੰਦਾ ਹੈ। ਉਹ ਆਮ ਤੌਰ 'ਤੇ ਇਸੇ ਸੂਰਤ ਵਿਚ ਸਿਵਿਲੀਅਨ ਗੌਰਮਿੰਟ ਨੂੰ ਆਪਣੇ ਹੱਥਾਂ ਵਿਚ ਲੈ ਸਕਦੇ ਹਨ ਜਦੋਂ ਲੋਕਤੰਤਰੀ ਪ੍ਰਬੰਧ ਡੂੰਘੇ ਤੇ ਲਗਾਤਾਰ ਸੰਕਟ ਦਾ ਸਿਕਾਰ ਹੋ ਜਾਵੇ ਜਿਸ ਦਾ ਨਿਬੇੜਾ ਨੀਤੀਵਾਨਾਂ ਤੋਂ ਹੋ ਹੀ ਨਾ ਸਕਦਾ ਹੋਵੇ · ਘਰੋਗੀ ਯੁੱਧ, ਅਸਾਧ ਸਿੱਕੇ ਦਾ ਫੈਲਾਓ, ਸਰਕਾਰੀ ਪ੍ਰਬੰਧਕ ਮਸ਼ੀਨਰੀ ਦਾ ਟੁੱਟ-ਫੁੱਟ ਜਾਣਾ, ਘੋਰ ਤੇ ਸਥਾਈ ਭ੍ਰਿਸ਼ਟਾਚਾਰ। ਫੌਜੀ ਰਾਜ-ਪਲਟਾ ਰੇਡੀਕਲ ਪ੍ਰੋਗਰਾਮਾਂ ਵਾਲੀਆਂ ਪਾਰਟੀਆ ਨੂੰ ਸੱਤਾ ਵਿਚ ਆਉਣੋਂ; ਚੋਣਾਂ ਜਿਤਣੋਂ ਰੋਕਣ ਲਈ ਜਾ ਸ਼ਾਸਨ ਚਲਾਉਣੋਂ ਵਰਜਣ ਲਈ ਵੀ ਹੋ ਸਕਦਾ ਹੈ। ਪਾਰਟੀਆ ਜਿਹੜੀਆਂ ਸਥਾਪਤ ਪ੍ਰਣਾਲੀਆਂ ਲਈ ਖ਼ਤਰਾ ਬਣਦੀਆ ਹਨ। ਹਰ ਸੂਰਤ ਵਿਚ ਹੀ ਵਿਵਿਹਾਰਕ ਲੋਕਤੰਤਰੀ ਸੰਸਥਾਵਾਂ ਦੇ ਪਰਹੇਜ ਵਿਚ ਅਸਫਲਤਾ ਹੀ ਇਸਦਾ ਅਸਲੀ, ਜੜ੍ਹ-ਰੂਪੀ ਕਾਰਨ ਹੁੰਦਾ ਹੈ, ਅਤੇ ਫੌਜੀ ਸੁਭਾਉ ਦਾ ਕੋਈ ਸੁਭਾਵਕ ਪੱਖ ਨਹੀਂ ਹੁੰਦਾ।

## ਫੌਜੀ ਰਾਜ

ਫੌਜੀ ਰਾਜ, ਵੱਧ ਤੋਂ ਵੱਧ ਸਮਾਜ ਦੀਆਂ ਸਮੱਸਿਆਵਾਂ ਦੇ ਸਿਲਸਿਲੇ ਵਿਚ ਥੋੜ੍ਹੇ ਚਿਰ ਲਈ ਪੀੜ-ਘਟਾਉ ਸਿਧ ਹੋ ਸਕਦਾ ਹੈ, ਪਰ ਇਹ ਲੰਮ-ਚਿਰਾ ਹੱਲ ਨਹੀਂ। ਦਹਾਕਾ ਜਾਂ ਦੋ ਦਹਾਕੇ ਪਹਿਲਾਂ, ਲੋਕਤੰਤਰੀ ਰਾਜਨੀਤੀ ਦੀ ਭ੍ਰਸਟਤਾ ਅਤੇ ਪਾਵਕਤਾ ਦੇ ਮੁਕਾਬਲੇ ਵਿਚ ਆਰਥਕ ਨਵੀਨੀਕਰਣ ਅਤੇ ਰਾਸ਼ਟਰ-ਨਿਰਮਾਣ ਦੀ ਮੁਖ ਏਜੰਸੀ ਵਜੋਂ ਫੌਜ ਦੇ ਸੁਹਲੇ ਗਾਉਣਾ ਫ਼ੈਸਨ ਹੁੰਦਾ ਸੀ। ਪਰ ਹਥਿਆਰਬੰਦ ਫੌਜ ਸਰਕਾਰ ਵਾਸਤੇ ਜਾਇਜ਼ ਸੱਤਾ ਦਾ ਸੋਮਾ ਮੁਹਈਆ ਕਰਨ ਦੇ ਪੂਰੀ ਤਰ੍ਹਾਂ ਅਸਮਰਥ ਹੈ। ਅਤੇ ਸੱਤਾ ਸੰਭਾਲਣ ਪਿਛੋਂ ਉਨ੍ਹਾਂ ਦਾ ਰਿਕਾਰਡ ਨਿਰਾਸ਼ਾ-ਭਰਿਆ ਹੈ। ਬੰਦ ਅਤੇ ਗੁਪਤ ਸਰਕਾਰ ਨੇ ਭ੍ਰਸ਼ਟਾਚਾਰ ਨੂੰ ਘਟਾਉਣਾ ਤਾਂ ਕੀ ਹੈ, ਉਹ ਤਾਂ ਕੇਵਲ ਇਹਦੇ ਉਤੇ ਪਰਦਾ ਪਾ ਕੇ ਲੁਕਾਉਣ ਦਾ ਹੀ ਕਾਰਜ ਕਰ ਸਕਦੀ ਹੈ। ਅਤੇ ਇਹ ਸਿਹਤਮੰਦ ਆਰਥਕ ਪ੍ਰਬੰਧ ਲਈ ਕੋਈ ਆਧਾਰ ਦੀ ਸਿਧ ਨਹੀਂ ਹੋ ਸਕੀ ਹੈ ਅਤੇ ਸੱਤਾ ਵਿਚ ਆਈ ਫੌਜ ਦਾ ਮਨੁੱਖੀ ਅਧਿਕਾਰਾਂ ਦੀ ਖੁਆਰੀ ਦੇ ਸਿਲਸਿਲੇ ਵਿਚ ਰਿਕਾਰਡ ਅਜੇਹਾ ਹੈ ਜਿਸਨੂੰ ਖੁਲ੍ਹੀ ਸਰਕਾਰ ਦੀ ਕੋਈ ਵੀ ਪ੍ਰਣਾਲੀ ਬਰਦਾਸ਼ਤ ਨਹੀਂ ਕਰ ਸਕਦੀ।

## ਲੋਕਤੰਤਰੀ ਪਕੇਜ

ਲੋਕਤੰਤਰੀ ਸੰਸਥਾਵਾਂ, ਸੰਵਿਧਾਨਿਕ ਸਰਕਾਰ ਅਤੇ ਕਾਨੂੰਨ ਦੇ ਰਾਜ ਨੂੰ, ਜੇ ਲੋੜ ਹੋਵੇ ਤਾਂ ਅੰਤਰਰਾਸ਼ਟਰੀ ਮਦਦ ਨਾਲ ਵੀ, ਜਾਂ ਗੱਲਾਂ-ਬਾਤਾਂ ਅਤੇ ਸਮਝੌਤੇ ਦੇ ਰਾਜਸੀ ਸਾਧਨਾਂ ਰਾਹੀਂ ਅਤੇ ਸਮਾਜੀ ਝਗੜੇ ਹੱਲ ਕਰਨ ਲਈ, ਪੱਕਾ ਤੇ ਸੰਗਠਤ ਬਣਾਉਣ ਦੇ ਲੰਮੇ ਰਾਹ ਦਾ ਕੋਈ ਗੰਭੀਰ ਬਦਲ ਨਹੀਂ ਹੈ। ਇਹਦੇ ਨਾਲ ਹੀ, ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪਧਰ ਉਤੇ, ਮਨੁੱਖੀ ਅਧਿਕਾਰਾਂ ਨਾਲ ਗੰਭੀਰ ਦੁਰ-ਵਿਵਹਾਰ, ਖਾਸ ਤੌਰ ਤੇ ਰਾਜ ਦੇ ਅਮਲੇ ਵਲੋਂ ਹੁੰਦੇ ਦੁਰ-ਵਿਵਹਾਰ ਨੂੰ ਪਛਾਣਨ ਤੇ ਦੋਸ਼ੀਆਂ ਨੂੰ ਸਜਾ ਦੇਣ ਲਈ, ਅਤੇ ਇਸ ਦੁਰਵਿਵਹਾਰ ਦੀ ਆਗਿਆ ਦੇਣ ਵਾਲੇ ਸ਼ਾਸਨਾਂ ਵਿਰੁਧ ਬੰਧੇਜ ਲਾਉਣ ਲਈ ਵਧੇਰੇ ਪ੍ਰਭਾਵਕਾਰੀ ਵਿਕਸਿਤ ਢੰਗਾਂ ਦੀ ਜ਼ਰੂਰਤ ਹੈ।

### *48. ਕੀ ਲੋਕੰਤਤਰ ਵਿਚ ਗੁਪਤ ਸੇਵਾ ਲਈ ਕੋਈ ਸਥਾਨ ਹੈ ?*

ਲੋਕਤੰਤਰ ਇਕ ਅਜੇਹਾ ਅਸੂਲ ਹੈ ਜਿਸ ਦਾ ਹਕੂਮਤ ਵਿਚ ਹਰ ਤਰ੍ਹਾਂ ਦੀ ਰਾਜ਼ਦਾਰੀ ਨਾਲ ਵਿਰੋਧ ਹੈ। ਪਰ, ਲੋਕਤੰਤਰੀ ਰਾਜਾਂ ਨੇ ਬਾਹਰਲੇ ਖ਼ਤਰੇ, ਅੰਦਰਲੇ ਸੰਗਠਤ ਅਪਰਾਧ, ਅਤੇ ਖ਼ੁਦ ਲੋਕਤੰਤਰੀ ਪ੍ਰਕ੍ਰਿਆ ਨੂੰ ਤਬਾਹ ਕਰਨ ਵਾਲੀ ਸਾਜਸ ਵਿਰੁਧ ਸਮਾਜ ਦੇ ਬਚਾਉ ਵਾਸਤੇ ਗੁਪਤ ਕਾਰਵਾਈਆ ਕਰਨੀਆਂ ਜ਼ਰੂਰੀ ਸਮਝੀਆਂ ਹਨ। ਇਸ ਤਰ੍ਹਾਂ ਦੀਆਂ ਕਾਰਵਾਈਆਂ ਸੰਬੰਧੀ ਸਮੱਸਿਆ ਇਹ ਹੈ ਕਿ ਇਸ ਸਿਲਸਿਲੇ ਵਿਚ ਵਰਤੇ ਜਾਂਦੇ ਢੰਗ — ਨਿਗਰਾਨੀ, ਛੋਟਾ ਖ਼ੁਫ਼ੀਆ ਮਾਈਕ੍ਰੋਫੋਨ ਲਾਉਣਾ, ਟੈਲੀਫ਼ੋਨ-ਟੈਪਿੰਗ, ਹਰ ਕਿਸਮ ਦੇ ਗੰਦੇ ਦਾਅ-ਪੇਚ — ਵਿਅਕਤੀ ਦੇ ਨਾਗਰਿਕ ਅਧਿਕਾਰਾਂ ਦੀ ਉਲੰਘਣਾ ਕਰਦੇ ਹਨ, ਅਤੇ ਠੀਕ ਇਸ ਕਾਰਨ ਕਿ ਇਹ ਗੁਪਤ ਹੁੰਦੇ ਹਨ, ਇਹ ਬੜੇ ਆਰਾਮ ਨਾਲ ਸਰਬਜਨਕ ਤੌਰ ਤੇ ਯੋਗ ਠਹਿਰਾਏ ਜਾਣ ਵਾਲੇ ਨਿਸ਼ਾਨਿਆਂ ਦੀ ਸੀਮਾ ਪਾਰ ਕਰ ਸਕਦੇ ਹਨ, ਅਤੇ ਉਨ੍ਹਾਂ ਰਾਜਸੀ ਸੰਗਠਨਾਂ ਤੇ ਗਤੀਵਿਧੀਆਂ ਨੂੰ ਵੀ ਜੋ ਪੂਰੀ ਤਰ੍ਹਾਂ ਕਾਨੂੰਨੀ ਹੁੰਦੀਆਂ ਹਨ, ਪਰ ਜੋ ਕਿਸੇ ਖ਼ਾਸ ਹਕੂਮਤ ਤੇ ਉਹਦੀਆ ਨੀਤੀਆਂ ਲਈ ਤਕਲੀਫ਼ ਦੇਹ ਹੁੰਦੀਆਂ ਹਨ, ਢੂੰਡੇ ਜਾਣ ਵਾਲੇ ਨਿਸਾਨਿਆਂ ਵਿਚ ਸ਼ਾਮਿਲ ਕਰ ਲਿਆ ਜਾਂਦਾ ਹੈ।

## ਰਾਜਸੀ ਜਵਾਬਦੇਹੀ

ਇਸ ਲਈ ਸਾਰੀ ਗੱਲ ਰਾਜਸੀ ਕੰਟਰੋਲ ਉਤੇ ਆਣ ਮੁਕਦੀ ਹੈ। ਸੁਰਖਿਆ ਕਾਰਵਾਈਆਂ ਲਈ ਕਾਫ਼ੀ ਨਹੀਂ ਕਿ ਇਨ੍ਹਾਂ ਨੂੰ ਸੰਬੰਧਿਤ ਮੰਤਰੀ ਜਾਂ ਮੰਤਰੀਆਂ ਦੀ ਪਾਰਲੀਮੈਂਟ ਸਾਹਮਣੇ ਆਮ ਜਵਾਬਦੇਹੀ ਵਿਚ ਸ਼ਾਮਿਲ ਕਰ ਲਿਆ ਜਾਵੇ। ਇਹਦੇ ਲਈ ਪਾਰਲੀਮੈਂਟ ਦੀ ਵਿਸ਼ੇਸ਼ ਕਮੇਟੀ ਦੀ ਲੋੜ ਹੈ ਜਿਸ ਦੀ ਬੈਠਕ ਗੁਪਤ ਹੋਵੇ, ਤੇ ਉਹ ਇਸ ਤਰ੍ਹਾਂ ਦੀਆਂ ਗਤੀਵਿਧੀਆਂ ਉਤੇ ਨਿਗਰਾਨੀ

ਰਖੇ ਅਤੇ ਇਹ ਗੱਲ ਯਕੀਨੀ ਬਣਾਏ ਕਿ ਸਰਬਜਨਕ ਤੌਰ 'ਤੇ ਉਚਿਤ ਸੇਧਾਂ (ਗਾਈਡ ਲਾਈਨਾਂ) ਉਤੇ ਫੁੱਲ ਚੜ੍ਹਾਏ ਜਾ ਰਹੇ ਹਨ। ਅਤੇ ਲੋਕਪਾਲ ਨੂੰ ਇਹ ਅਧਿਕਾਰ ਹੋਵੇ ਕਿ ਲੋਕਾਂ ਵਲੋਂ ਸ਼ਿਕਾਇਤਾਂ ਦੀ ਜਾਂਚ-ਪੜਤਾਲ ਕਰਵਾਏ ਜਿਨ੍ਹਾਂ ਕੋਲ ਇਸ ਵਿਸ਼ਵਾਸ ਦਾ ਆਧਾਰ ਹੈ ਕਿ ਉਨ੍ਹਾਂ ਦੀਆਂ ਪੂਰਨ ਰੂਪ ਵਿਚ ਜਾਇਜ਼ ਸਰਗਰਮੀਆਂ ਦੀ ਨਿਗਰਾਨੀ ਕਰ ਕੇ ਉਨ੍ਹਾਂ ਦੇ ਨਾਗਰਿਕ ਅਧਿਕਾਰਾਂ ਦੀ ਉਲੰਘਣਾ ਕੀਤੀ ਜਾ ਰਹੀ ਹੈ।

## *49. ਸਥਾਨਕ ਸਰਕਾਰ ਲੋਕਤੰਤਰ ਲਈ ਮਹੱਤਵਪੂਰਨ ਕਿਉਂ ਹੈ ?*

ਚੁਣੀ ਹੋਈ ਸਥਾਨਕ ਸਰਕਾਰ ਦੀ ਸਥਾਪਤੀ ਕਈ ਕਾਰਨਾਂ ਕਰਕੇ ਲੋਕਤੰਤਰੀ ਪ੍ਰਣਾਲੀ ਦੀ ਸਜੀਵਤਾ ਲਈ ਮਹੱਤਵਪੂਰਨ ਹੈ। ਇਹ ਸਰਬਜਨਕ ਨਤੀਜਿਆਂ 'ਤੇ ਪੁਜਣ ਦੇ ਕੰਮ ਵਿਚ ਹਿੱਸਾ ਲੈਣ ਦੇ ਮੌਕਿਆਂ ਦਾ ਬਹੁਤ ਪਸਾਰ ਕਰਦੀ ਹੈ ਅਤੇ ਇਸ ਵਿਚ ਸਾਮਿਲਾ ਦੀ ਗਿਣਤੀ ਵਧਾਉਂਦੀ ਹੈ। ਕਿਉਂਕਿ ਇਹ ਸਥਾਨਕ ਤੌਰ ਉਤੇ ਆਧਾਰਿਤ ਹੁੰਦੀ ਹੈ, ਇਸ ਲਈ ਰਾਸ਼ਟਰੀ ਸਰਕਾਰ ਦੇ ਟਾਕਰੇ 'ਤੇ, ਇਹ ਸਥਾਨਕ ਲੋੜਾ ਅਤੇ ਹਾਲਾਤ ਵੱਲ ਖਾਸ ਕਰਕੇ ਜੁੰਮੇਵਾਰ ਹੁੰਦੀ ਹੈ। ਇਹ ਨੀਤੀ ਦੇ ਸਿਲਸਿਲੇ ਵਿਚ ਛੋਟੇ-ਪੈਮਾਨੇ ਦੇ ਤਜਰਬਿਆਂ ਲਈ ਦਰ ਖੋਹਲਦੀ ਹੈ ਜਿਹੜੇ ਸਫਲਤਾ ਦੀ ਸੂਰਤ ਵਿਚ ਹੋਰਨੀਂ ਥਾਈ ਰਾਸਟਰੀ ਪੱਧਰ ਉਤੇ ਜਾਂ ਹੋਰ ਕਈ ਤਰ੍ਹਾ ਨਕਲ ਕੀਤੇ ਜਾ ਸਕਦੇ ਹਨ। ਇਹ ਰਾਸਟਰੀ ਪਦ ਤਕ ਨੀਤੀਵਾਨਾਂ ਵਾਸਤੇ ਪੜ੍ਹਨ ਦਾ ਕੰਮ ਦਿੰਦੀ ਹੈ ਅਤੇ ਰਾਸਟਰ ਤੌਰ 'ਤੇ ਹਾਰੀਆ ਹੋਈਆਂ ਪਾਰਟੀਆ ਲਈ ਰਾਜਸੀ ਆਧਾਰ ਬਣਦੀ ਹੈ। ਅੰਤ ਵਿਚ, ਕੇਂਦਰੀ ਸਰਕਾਰ ਦੇ ਹੱਥਾਂ ਵਿਚ ਸੱਤਾ ਦੀ ਇਕਾਗਰਤਾ ਨੂੰ ਸੀਮਿਤ ਕਰਕੇ, ਇਹ ਅਧਿਕਾਰਾਂ ਦੀ ਸੰਵਿਧਾਨਿਕ ਅਲਹਿਦਗੀ ਨੂੰ ਵਿਸਤਾਰ ਵਾਲਾ ਪੱਧਰ ਬਖਸਦੀ ਹੈ। ਇਹਨਾਂ ਵਿਚੋਂ ਹਰ ਲੱਛਣ ਆਪਣੇ ਆਪ ਵਿਚ ਮਹਤਤਾ ਰਖਦਾ ਹੈ, ਅਤੇ ਸਮੁੱਚੇ ਰੂਪ ਵਿਚ, ਇਹ ਚੁਣੀ ਗਈ ਸਥਾਨਕ ਸਰਕਾਰ ਲਈ ਲਾਜਵਾਬ ਪਖ ਪ੍ਰਦਾਨ ਕਰਦੇ ਹਨ।

## ਕੇਂਦਰੀਕਰਨ ਦੀਆਂ ਰੁਚੀਆਂ

ਪਰ, ਸਮਕਾਲੀ ਰਾਜਾਂ ਵਿਚ ਅਜੇਹੀਆਂ ਸ਼ਕਤੀਸ਼ਾਲੀ ਤਾਕਤਾਂ ਕ੍ਰਿਆਸ਼ੀਲ ਹਨ ਜਿਹੜੀਆਂ ਰਾਜਸੀ ਨਿਰਣੇ ਕਰਨ ਦੇ ਕਾਰਜ ਦੇ ਕੇਂਦਰੀਕਰਣ ਦੀ ਹੌਸਲਾ-ਅਫ਼ਜਾਈ ਕਰਦੀਆਂ ਹਨ। ਰਾਸਟਰੀ ਆਰਥਕ ਪ੍ਰਬੰਧ ਦੇ ਜ਼ਰੂਰੀ ਸਾਧਨ ਵਜੋਂ ਸਰਕਾਰੀ ਖ਼ਰਚੇ ਦੇ ਸਮੁੱਚੀ ਪੱਧਰ ਨੂੰ ਕੰਟਰੋਲ ਕਰਨ ਸੰਬੰਧੀ ਖ਼ਜ਼ਾਨਾ ਵਿਭਾਗ ਵਲੋਂ ਦਬਾਉ ਪੈਂਦਾ ਹੈ। ਰਾਸ਼ਟਰੀ ਨੀਤੀਵਾਨ ਇਸ ਵੱਲ ਰੁਚਿਤ ਨਹੀਂ ਹੁੰਦੇ ਕਿ ਸਥਾਨਕ ਪੱਧਰ ਉਤੇ ਰਾਜਸੀ ਵਿਰੋਧੀ ਕੇਂਦਰੀ ਨੀਤੀ ਦੇ ਸਿਲਸਿਲੇ ਵਿਚ ਪਹਿਲ ਕਦਮੀਆਂ ਦਾ ਰਾਹ ਰੋਕਣ। ਫੇਰ ਆਮ ਲੋਕਾਂ ਦੀਆਂ ਆਸਾਂ ਉਮੀਦਾਂ ਹੁੰਦੀਆਂ ਹਨ ਜਿਹੜੇ ਵਧਦੇ ਹੋਏ

ਗਤੀਸ਼ੀਲ ਸਮਾਜ ਵਿਚ ਇਕ ਮੁਕਾਮ ਤੋਂ ਦੂਜੇ ਮੁਕਾਮ ਤਕ ਸੇਵਾਵਾਂ ਦੇ ਮਿਆਰਾਂ ਵਿਚ ਅਹਿਮ ਫ਼ਰਕਾਂ ਨੂੰ ਬਰਦਾਸ਼ਤ ਨਹੀਂ ਕਰਦੇ। ਨਾਗਰਿਕਤਾ ਦੀ ਬਰਾਬਰੀ ਦੇ ਅਰਥ ਸੇਵਾ ਦੇ ਮਿਆਰਾਂ ਵਿਚ ਬਰਾਬਰੀ ਦੇ ਹਨ, ਜੇ ਇਹਦੀ ਪ੍ਰਾਪਤੀ ਵਖ ਵਖ ਖੇਤਰਾਂ ਵਿਚਕਾਰ ਵਸੀਲਿਆਂ ਦੀ ਵਾਸਤਵਿਕ ਮੁੜ-ਵੰਡ ਦੁਆਰਾ, ਅਤੇ ਰਾਸ਼ਟਰੀ ਕਾਇਦੇ ਕਾਨੂੰਨ ਦੁਆਰਾ ਹੀ ਹੋ ਸਕਦੀ ਹੈ ਤਦ ਇਹ ਗੱਲ ਸਥਾਨਕ ਸਰਕਾਰ ਨੂੰ, ਅਤੇ ਇਹਦੇ ਨਾਲ ਹੀ ਸਥਾਨਕ ਚੋਣਕਾਰਾਂ ਦੀ ਚੋਣ ਸੰਬੰਧੀ ਕਾਰਜ-ਖੇਤਰ ਨੂੰ ਸੀਮਿਤ ਕਰਦੀ ਹੈ।

## ਟਾਕਰਵੀਆਂ ਆਵਸ਼ਕਤਾਵਾਂ

ਇਹਨਾਂ ਟਾਕਰਵੀਆਂ ਆਵਸ਼ਕਤਾਵਾਂ ਦਾ ਕੋਈ ਸੁਖਾਲਾ ਹੱਲ ਨਹੀਂ, ਜਾਂ ਅਜਿਹਾ ਕੋਈ ਨਹੀਂ ਜਿਹੜਾ ਵਿਸ਼ਵ-ਵਿਆਪੀ ਤੌਰ 'ਤੇ ਲਾਗੂ ਹੋ ਸਕੇ, ਪਰ, ਕਿਉਂਜੁ ਅਜ ਬਹੁਤੇ ਤਾਕਤਵਰ ਦਬਾਉ ਕੇਂਦਰੀਕਰਣ ਦੀ ਦਿਸ਼ਾ ਵਲੋਂ ਆਉਂਦੇ ਹਨ, ਇਹ ਸਥਾਨਕ ਸਰਕਾਰ ਅਤੇ ਇਲਾਕੇ ਦੇ ਹਿਤ ਹੀ ਹਨ ਜਿਨ੍ਹਾਂ ਨੂੰ ਬਚਾਉ ਦੀ ਸਭ ਤੋਂ ਬਹੁਤੀ ਜ਼ਰੂਰਤ ਹੈ। ਘੱਟੋ-ਘੱਟ ਇਹ ਕਿ ਕੇਂਦਰੀ ਅਤੇ ਇਲਾਕੇ (ਲੋਕੈਲਿਟੀ) ਵਿਚਕਾਰ ਕਾਰਜਾਂ ਨੂੰ ਸਪਸ਼ਟ ਰੂਪ ਵਿੱਚ ਵਖਰਾਇਆ ਜਾਵੇ ਜੋ ਚੋਣਕਾਰਾਂ ਦੀ ਸਮਝ ਦੇ ਅਨੁਕੂਲ ਹੋਵੇ; ਸਥਾਨਕ ਲੋੜਾਂ ਅਤੇ ਹਾਲਾਤ ਅਨੁਸਾਰ ਇਹਨਾਂ ਕਾਰਜਾਂ ਨੂੰ ਪੂਰਾ ਕਰਨ ਲਈ ਕਾਫ਼ੀ ਅਧਿਕਾਰ ਤੇ ਵਸੀਲੇ ਪ੍ਰਾਪਤ ਹੋਣ ਇਹ ਭਾਵੇਂ ਰਾਸ਼ਟਰੀ ਕਾਇਦੇ ਕਾਨੂੰਨ ਦੇ ਚੌਖਠੇ ਦੇ ਅੰਦਰ-ਅੰਦਰ ਹੁੰਦਾ ਹੈ। ਸਥਾਨਕ ਚੋਣਕਾਰਾਂ ਨੂੰ ਜਵਾਬਦੇਹੀ ਦੀਆਂ ਕਾਫ਼ੀ ਮੇਕਾਨੀਅਤਾਂ, ਕਿ ਕੇਂਦਰੀ ਸਰਕਾਰ ਸਥਾਨਕ ਅਧਿਕਾਰੀਆਂ ਦੀ ਮਰਜੀ ਵਿਚ ਦਖ਼ਲ ਨਾ ਦੇਵੇ, ਅਤੇ ਕਿ ਜੇ ਜ਼ਰੂਰੀ ਹੋਵੇ ਇਹਨੂੰ ਸੰਵਿਧਾਨਿਕ ਅਦਾਲਤ ਰਾਹੀਂ ਲਾਗੂ ਕੀਤਾ ਜਾਵੇ। ਅਖੀਰ ਵਿਚ ਇਹੋ ਕਿਹਾ ਜਾ ਸਕਦਾ ਹੈ ਕਿ ਕੇਂਦਰ ਤੇ ਇਲਾਕੇ (ਲੋਕੈਲਿਟੀ) ਵਿਚਕਾਰ ਪ੍ਰਭਾਵਕਾਰੀ ਸੰਬੰਧਾਂ ਦਾ ਨਿਰਭਰ ਮਿਲਵਰਤਨ ਉਤੇ ਅਤੇ ਸੌੜੀ ਕਾਨੂੰਨ ਪ੍ਰਸਤੀ ਦੀ ਬਜਾਏ, ਇਕ ਦੂਜੇ ਦੇ ਖੇਤਰਾਂ ਦੀ ਪ੍ਰਸਪਰ ਮਾਨਤਾ ਉਤੇ ਹੁੰਦਾ ਹੈ।

## *50. ਸੰਘਵਾਦ ਦੀ ਲੋੜ ਕਦੋਂ ਪੈਂਦੀ ਹੈ ?*

ਸੰਘਵਾਦ ਵਿਚ ਰਾਸ਼ਟਰੀ ਇਲਾਕੇ ਦੀ ਵਖ ਵਖ ਰਾਜਾਂ ਵਿਚ ਵੰਡ ਹੁੰਦੀ ਹੈ, ਜਿਨ੍ਹਾਂ ਵਿਚੋਂ ਹਰ ਰਾਜ ਦੀ ਖ਼ੁਦ ਆਪਣੀ ਚੁਣੀ ਹੋਈ ਪਾਰਲੀਮੈਂਟ ਅਤੇ ਕਾਰਜਕਾਰਨੀ ਹੁੰਦੀ ਹੈ ਅਤੇ ਕਾਨੂੰਨ ਬਣਾਉਣ ਅਤੇ ਕਰ ਉਗਰਾਹੁਣ ਦਾ ਅਧਿਕਾਰ ਇਹਦੇ ਅਤੇ ਰਾਸ਼ਟਰੀ ਪੱਧਰ ਉਤੇ ਸਰਕਾਰ ਵਿਚਕਾਰ ਅਧਿਕਾਰਾਂ ਦੀ ਸੰਵਿਧਾਨਿਕ ਤੌਰ 'ਤੇ ਜ਼ਾਮਨੀ-ਸ਼ੁਦਾ ਤਕਸੀਮ ਦੇ ਅਨੁਕੂਲ ਹੁੰਦਾ ਹੈ। ਇਤਿਹਾਸਕ ਤੌਰ ਉਤੇ, ਸੰਘਵਾਦੀ ਰਾਜ ਕਈ ਤਰ੍ਹਾਂ ਨਾਲ ਵਜੂਦ ਵਿਚ

ਆਏ ਹਨ : ਪਹਿਲੀਆਂ ਵਾਲੇ ਖ਼ੁਦਮੁਖ਼ਤਾਰ ਰਾਜਾਂ ਦੀ ਇਕਮਿਕਤਾ ਰਾਹੀਂ ਪਹਿਲੀਆਂ ਦੇ ਏਕਾਤਮਕ ਰਾਜ ਦੇ ਅੰਦਰ-ਅੰਦਰ ਖੇਤਰਾਂ ਜਾਂ ਕੌਮਾਂ ਨੂੰ ਖ਼ੁਦਅਖ਼ਤਿਆਰੀ ਦੇਣ ਰਾਹੀਂ, ਮੌਲਿਕ ਫਾਊਂਡਿੰਗ ਕਨਵੈਨਸ਼ਨ (ਸਥਾਪਕ ਸੰਮੇਲਨ) ਦੇ ਨਿਰਣੇ ਰਾਹੀਂ।

## ਪ੍ਰਾਦੇਸ਼ਕ ਮਤਭੇਦ

ਇਲਾਕਾਈ ਤੌਰ 'ਤੇ ਵੱਡੇ ਰਾਜਾਂ ਵਿਚ ਜਿਨ੍ਹਾਂ ਵਿਚ ਸ਼ਾਮਿਲ ਪ੍ਰਦੇਸ਼ਾਂ ਵਿਚਕਾਰ ਸਭਿਆਚਾਰ ਅਤੇ ਭੂਗੋਲ ਦੇ ਸਿਲਸਿਲੇ ਵਿਚ ਵਿਸ਼ਾਲ ਫ਼ਰਕ ਹੁੰਦੇ ਹਨ, ਸੰਘਵਾਦ ਆਮ ਤੌਰ 'ਤੇ ਮੁਨਾਸਬ ਹੁੰਦਾ ਹੈ। ਇਹ ਓਸੇ ਹੀ ਭੂਗੋਲਿਕ ਖੇਤਰ ਦੇ ਅੰਦਰ-ਅੰਦਰ, ਕਤਈ ਆਜ਼ਾਦੀ ਦੇ ਬਦਲ ਵਜੋਂ, ਸਭਿਆਚਾਰਕ ਤੌਰ ਤੇ ਜਾਂ ਨਸਲੀ ਤੌਰ 'ਤੇ ਨਿਖੜਦੀਆਂ ਤੇ ਨਿਵੇਕਲੀਆਂ ਘਟ ਗਿਣਤੀਆਂ ਵਲੋਂ ਖ਼ੁਦਅਖ਼ਤਿਆਰੀ ਲਈ ਮੰਗਾਂ ਦੀ ਪੂਰਤੀ ਲਈ ਸੰਭਾਵੀ ਹੱਲ ਵੀ ਪੇਸ਼ ਕਰਦਾ ਹੈ। ਮੁਕੰਮਲ ਅਲਹਿਦਗੀ ਅਤੇ ਇੱਕ ਛੱਤ ਥੱਲੇ ਨਿਰੰਤਰ ਖਹਿਬੜ, ਦੋਹਾਂ ਦੇ ਟਾਕਰੇ ਉਤੇ 'ਅਧ-ਅਲਹਿਦਾ' ਤਰ੍ਹਾਂ ਰਹਿਣ ਨੂੰ ਤਰਜੀਹ ਦਿਤੀ ਜਾ ਸਕਦੀ ਹੈ। ਚੁਣੀ ਗਈ ਸਥਾਨਕ ਸਰਕਾਰ ਦੇ ਪਖ ਵਿਚ ਜੋ ਕਈ ਦਲੀਲਾਂ ਪੇਸ਼ ਕੀਤੀਆਂ ਗਈਆਂ ਹਨ (ਵੇਖੋ ਸਵਾਲ 49), ਉਨ੍ਹਾਂ ਨੂੰ ਸੰਘਵਾਦੀ ਪ੍ਰਣਾਲੀਆਂ ਉਤੇ ਵੀ ਲਾਗੂ ਕੀਤਾ ਜਾ ਸਕਦਾ ਹੈ।

4

# ਵਿਅਕਤੀਗਤ ਅਧਿਕਾਰ ਅਤੇ ਇਹਨਾਂ ਦੀ ਰਖਿਆ

## *51. ਮਨੁੱਖੀ ਅਧਿਕਾਰ ਕੀ ਹਨ ?*

ਮਨੁੱਖੀ ਅਧਿਕਾਰ ਅਤੇ ਮੂਲ ਆਜ਼ਾਦੀਆਂ ਮਨੁੱਖੀ ਲੋੜਾਂ ਅਤੇ ਸਮਰਥਾਵਾਂ ਚੋਂ ਉਪਜੀਆਂ ਵਿਅਕਤੀਗਤ ਹੱਕਦਾਰੀਆਂ ਹਨ। ਮਨੁੱਖੀ ਅਧਿਕਾਰਾਂ ਨੂੰ ਮਾਨਤਾ ਅਤੇ ਅੰਤਰਰਾਸ਼ਟਰੀ ਕਾਨੂੰਨ ਵਿਚ ਇਨ੍ਹਾਂ ਦੇ ਬਚਾਉ ਲਈ ਸਾਧਨਾਂ ਦਾ ਸਥਾਪਨ ਸ਼ਾਇਦ ਇਸ ਸਦੀ ਦੀ ਅਹਿਮ ਨੈਤਿਕ ਪ੍ਰਗਤੀ ਹਨ। ਅੰਤਰਰਾਸ਼ਟਰੀ ਭਾਈਚਾਰੇ ਨੇ ਮਨੁੱਖੀ ਅਧਿਕਾਰਾਂ ਬਾਰੇ ਕਈ ਅੰਤਰਰਾਸਟਰੀ ਸਮਝੌਤੇ ਜਾਂ ਕਨੈਵਨਸਨਾਂ ਪਰਵਾਨ ਕੀਤੀਆਂ ਹਨ। ਇਹ ਉਪਕਰਣ ਮਨੁੱਖੀ ਅਧਿਕਾਰਾਂ ਦੇ ਸਥਾਨ ਬਾਰੇ ਸਹਿਮਤੀ ਵਾਲੀਆਂ ਵਿਆਖਿਆਵਾਂ ਕਾਇਮ ਕਰਨ ਦਾ ਜਤਨ ਹਨ, ਅਤੇ ਇਹਦੇ ਨਾਲ ਹੀ ਹਕੂਮਤਾਂ ਨੂੰ ਵਚਨਬੱਧ ਕਰਦੇ ਹਨ ਕਿ ਉਹ ਇਹ ਯਕੀਨੀ ਬਣਾਉਣ ਲਈ ਜ਼ਰੂਰੀ ਕਦਮ ਉਠਾਉਣਗੀਆਂ ਕਿ ਉਨ੍ਹਾਂ ਦੇ ਸੰਬੰਧਿਤ ਦੇਸ਼ਾਂ ਵਿਚ ਕਾਨੂੰਨ ਤੇ ਅਮਲ ਵਿਚ ਇਹਨਾਂ ਅਧਿਕਾਰਾਂ ਦੀ ਰਖਿਆ ਹੁੰਦੀ ਹੈ।

## ਵਿਸ਼ਵ-ਵਿਆਪੀ ਐਲਾਨ-ਨਾਮਾ

ਆਧੁਨਿਕ ਸੰਸਾਰ ਵਿਚ ਮਨੁੱਖੀ ਅਧਿਕਾਰਾਂ ਸੰਬੰਧੀ ਵਿਚਾਰਾਂ ਦਾ ਮੁਖ ਸੋਮਾਂ ਮਨੁੱਖੀ ਅਧਿਕਾਰਾਂ ਦਾ ਵਿਸ਼ਵ-ਵਿਆਪੀ ਐਲਾਨ-ਨਾਮਾ ਹੈ ਜੋ ਸੰਯੁਕਤ ਰਾਸ਼ਟਰ ਦੀ ਜਨਰਲ ਅਸੰਬਲੀ ਨੇ 10 ਦਸੰਬਰ 1948 ਨੂੰ ਪਰਵਾਨ ਕੀਤਾ ਸੀ। 1966 ਵਿਚ ਸੰਯੁਕਤ ਰਾਸ਼ਟਰ ਨੇ ਵਿਸ਼ਵ-ਵਿਆਪੀ ਐਲਾਨ-ਨਾਮੇ ਵਿਚ ਐਲਾਨੇ ਗਏ ਅਧਿਕਾਰਾਂ ਉਤੇ ਆਧਾਰਿਤ ਦੋ ਅੰਤਰਰਾਸ਼ਟਰੀ ਦਸਤਾਵੇਜ਼ਾ ਪਰਵਾਨ ਕੀਤੀਆਂ। ਇਹ ਹਨ ਆਰਥਕ, ਸਮਾਜਕ ਅਤੇ ਸਭਿਆਚਾਰਕ ਅਧਿਕਾਰਾਂ ਬਾਰੇ ਅੰਤਰਰਾਸ਼ਟਰੀ ਕੋਵੇਨੈਂਟ ਅਤੇ ਸਿਵਿਲ ਤੇ ਰਾਜਸੀ ਅਧਿਕਾਰਾਂ ਬਾਰੇ ਅੰਤਰਰਾਸ਼ਟਰੀ ਕੋਵੇਨੈਂਟ (ਇਕਰਾਰਨਾਮਾ)। ਦੁਨੀਆ ਦੇ ਦੋ-ਤਿਆਹੀ ਰਾਜਾਂ ਨੇ ਹੁਣ ਇਹਨਾਂ ਦਸਤਾਵੇਜ਼ਾਂ ਦੀ ਤਸਦੀਕ ਕਰ ਦਿਤੀ ਹੋਈ ਹੈ। ਸੰਯੁਕਤ ਰਾਸ਼ਟਰ ਨੇ ਅੰਤਰਰਾਸ਼ਟਰੀ ਸਿਵਿਲ ਅਤੇ ਪੁਲੀਟੀਕਲ ਕੋਵੇਨੈਂਟ ਦੀ ਇਖ਼ਤਿਆਰੀ ਪਰੋਟੋਕੋਲ ਵੀ ਪਰਵਾਨ ਕੀਤੀ ਹੈ। ਜੋ ਵਿਅਕਤੀਆਂ ਨੂੰ ਇਸ ਸੂਰਤ ਵਿਚ ਕਿ ਜੇ ਉਨ੍ਹਾਂ ਦੀਆਂ ਹਕੂਮਤਾਂ ਨੇ ਉਨ੍ਹਾ ਦੇ ਅਧਿਕਾਰਾਂ ਦੀ ਉਲੰਘਣਾ ਕੀਤੀ ਹੈ, ਉਹ ਇਸ ਇਕਰਾਰਨਾਮੇ ਦੀ ਨਿਰੀਖਣ ਕਰਨ ਵਾਲੀ ਸੰਸਥਾ,

ਮਾਨਵੀ ਅਧਿਕਾਰ ਕਮੇਟੀ ਅੱਗੇ ਅਰਜ਼ੀ ਪੇਸ਼ ਕਰਨ ਦਾ ਅਧਿਕਾਰ ਦਿੰਦੀ ਹੈ। ਪਰ ਇਹ ਅਧਿਕਾਰ ਉਦੋਂ ਹੀ ਮਾਣਿਆਂ ਜਾ ਸਕਦਾ ਹੈ ਜੇਕਰ ਸੰਬੰਧਿਤ ਰਾਜ ਨੇ ਜੀਹਨੇ ਕੋਵੇਨੈਂਟ ਕੀਤੀ ਹੋਈ ਹੈ, ਇਸ ਪਰੋਟੋਕੋਲ ਨੂੰ ਮਨਜ਼ੂਰ ਕੀਤਾ ਹੋਇਆ ਹੋਵੇ।

## ਪ੍ਰਾਦੇਸ਼ਕ ਕਨਵੈਨਸ਼ਨਾਂ

ਇਨ੍ਹਾਂ ਕਨਵੈਨਸਨਾਂ, ਮਨੁੱਖੀ ਅਧਿਕਾਰਾਂ ਦਾ ਵਿਸ਼ਵ-ਵਿਆਪੀ ਐਲਾਨ-ਨਾਮਾ, ਦੋ ਕੋਵੇਨੈਂਟਾਂ ਅਤੇ ਇਖਤਿਆਰੀ ਪਰੋਟੋਕੋਲ ਨੂੰ ਮਿਲਾ ਕੇ ਮਨੁੱਖੀ ਅਧਿਕਾਰਾਂ ਬਾਰੇ ਅੰਤਰਰਾਸ਼ਟਰੀ ਬਿੱਲ ਆਖਿਆ ਜਾਂਦਾ ਹੈ। ਮਨੁੱਖੀ ਅਧਿਕਾਰਾਂ ਬਾਰੇ ਹੋਰ ਕਈ ਵਿਸ਼ਵ-ਵਿਆਪੀ ਰਾਸ਼ਟਰੀ ਸੰਧੀਆਂ ਅਤੇ ਪ੍ਰਾਦੇਸ਼ਕ ਕਨਵੈਨਸ਼ਨਾਂ ਵੀ ਹਨ ਜਿਵੇਂ ਕਿ ਮਨੁੱਖੀ ਅਧਿਕਾਰਾਂ ਬਾਰੇ ਅਮਰੀਕਨ ਕਨਵੈਨਸ਼ਨ, ਮਨੁੱਖੀ ਅਤੇ ਅਵਾਮੀ ਅਧਿਕਾਰਾਂ ਬਾਰੇ ਅਫ਼ਰੀਕਨ ਚਾਰਟਰ, ਅਤੇ ਮਨੁੱਖੀ ਅਧਿਕਾਰਾਂ ਬਾਰੇ ਯੂਰਪੀ ਕਨਵੈਨਸਨ, ਜਿਨ੍ਹਾਂ ਨੂੰ ਇਥੇ ਵਿਚਾਰਿਆ ਨਹੀਂ ਜਾ ਸਕਦਾ। ਮਨੁੱਖੀ ਅਧਿਕਾਰਾਂ ਬਾਰੇ ਅਗਲੀ ਪੜ੍ਹਤ ਲਈ ਸੁਝਾਉ ਇਸ ਪੁਸਤਕ ਦੇ ਅਖ਼ੀਰ 'ਤੇ ਵੇਖੇ ਜਾ ਸਕਦੇ ਹਨ।

## *52. ਅਧਿਕਾਰਾਂ ਦਾ ਵਰਗੀਕਰਣ ਕਿਵੇਂ ਹੁੰਦਾ ਹੈ ?*

ਅਧਿਕਾਰਾਂ ਦਾ ਵਰਗੀਕਰਣ ਕਈ ਤਰ੍ਹਾਂ ਨਾਲ ਹੋ ਸਕਦਾ ਹੈ, ਪਰ ਵਧੇਰੇ ਪ੍ਰਵਾਨਿਤ ਵਰਗੀਕਰਣ ਅਨੁਸਾਰ ਇਹ ਸਿਵਿਲ ਰਾਜਸੀ, ਆਰਥਕ ਅਤੇ ਸਭਿਆਚਾਰਕ (ਕਲਚਰਲ) ਅਧਿਕਾਰ ਹਨ। ਇਹ ਵਰਗੀਕਰਣ ਮਨੁੱਖੀ ਅਧਿਕਾਰਾਂ ਬਾਰੇ ਅੰਤਰਰਾਸ਼ਟਰੀ ਬਿੱਲ ਵਿਚ ਮਨਜ਼ੂਰ ਕੀਤਾ ਗਿਆ ਹੈ। ਸਿਵਿਲ ਤੇ ਰਾਜਸੀ ਅਧਿਕਾਰਾ ਦੀਆਂ ਉਦਾਹਰਣਾਂ ਹਨ : ਜਿਉਂਣ ਦਾ ਅਧਿਕਾਰ, ਤਸੀਹੇ ਤੋਂ ਆਜ਼ਾਦੀ, ਵਗਾਰ ਤੋਂ ਆਜ਼ਾਦੀ, ਆਪਹੁਦਰੀ ਗ੍ਰਿਫ਼ਤਾਰੀ ਤੋਂ ਆਜ਼ਾਦੀ, ਨਿਆਂਕਾਰੀ ਮੁਕੱਦਮੇ ਦਾ ਅਧਿਕਾਰ, ਸੋਚ, ਅੰਤਹਕਰਣ, ਮਜ਼ਹਬ ਜਾਂ ਵਿਸ਼ਵਾਸ ਦੀ ਆਜਾਦੀ, ਨਿਜੀ (ਪ੍ਰਾਈਵੇਟ) ਜੀਵਨ ਦਾ ਅਧਿਕਾਰ, ਤਕਰੀਰ ਅਤੇ ਇਕੱਤਰ ਹੋਣ ਦੀਆਂ ਆਜ਼ਾਦੀਆ ਅਤੇ ਸਰਕਾਰੀ ਮਾਮਲਿਆਂ ਵਿਚ ਸਾਮਿਲ ਹੋਣ ਦਾ ਅਧਿਕਾਰ। ਸਿਵਿਲ ਤੇ ਰਾਜਸੀ ਅਧਿਕਾਰ ਵਿਸ਼ੇਸ਼ ਅਧਿਕਾਰ ਹਨ ਜਿਹੜੇ ਰਾਜ ਨੂੰ ਵਿਅਕਤੀਆਂ ਜਾਂ ਗਰੋਹਾਂ ਦੇ ਕੰਮਾਂ ਵਿਚ ਦਖ਼ਲ ਦੇਣ ਤੇ ਕਾਰਵਾਈ ਕਰਨੋਂ ਰੋਕਦੇ ਹਨ। ਪਰ, ਇਹ ਰਾਜ ਦੇ ਸਿਰ ਜ਼ੁੰਮੇਵਾਰੀਆਂ ਵੀ ਮੜ੍ਹ ਸਕਦੇ ਹਨ, ਮਿਸਾਲ ਵਜੋਂ ਇਹ ਯਕੀਨੀ ਬਣਾਉਣ ਲਈ ਕਾਨੂੰਨੀ ਸਹਾਇਤਾ ਪ੍ਰਣਾਲੀ ਲਈ ਰਕਮਾਂ ਦੇਣਾ ਕਿ ਗਰੀਬ ਅਤੇ ਸੀਮਿਤ ਸਾਧਨਾਂ ਵਾਲੇ ਅਦਾਲਤਾਂ ਵਿਚ ਆਪਣੇ ਅਧਿਕਾਰਾਂ ਦਾ ਬਚਾਉ ਕਰ ਸਕਣ। ਉਦਾਹਰਣ ਸਰੂਪ ਜਦੋਂ ਉਨ੍ਹਾਂ ਨੂੰ ਗੰਭੀਰ ਫੌਜਦਾਰੀ ਦੋਸ਼-ਆਰੋਪਣਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਦੂਜੀ ਮਿਸਾਲ ਵਜੋਂ ਸਰਬਜਨਕ ਖਰਚੇ ਦਾ ਜਿਕਰ ਕੀਤਾ ਜਾ ਸਕਦਾ ਹੈ ਜਿਸਦਾ ਸਦਕਾ ਇਹ ਯਕੀਨੀ ਬਣਾਇਆ ਜਾਂਦਾ ਹੈ ਕਿ ਕੌਮੀ ਘਟ-ਗਿਣਤੀਆਂ ਨੂੰ ਮੀਡੀਏ ਤਕ ਰਸਾਈ ਹਾਸਲ ਹੈ।

## ਆਰਥਕ, ਸਮਾਜਕ ਤੇ ਸਭਿਆਚਾਰਕ ਅਧਿਕਾਰ

ਆਰਥਕ, ਸਮਾਜਕ ਤੇ ਸਭਿਆਚਾਰਕ ਅਧਿਕਾਰਾਂ ਦੀਆਂ ਮਿਸਾਲਾਂ ਹਨ : ਖ਼ੁਰਾਕ ਤੇ ਸਿਹਤ ਦੇ ਅਧਿਕਾਰ, ਲੋੜੀਂਦੇ ਜੀਵਨ ਮਿਆਰ ਦਾ ਅਧਿਕਾਰ, ਬਰਾਬਰ ਦੇ ਕੰਮ ਲਈ ਬਰਾਬਰ ਦੀ ਤਨਖਾਹ ਦਾ ਅਧਿਕਾਰ, ਸੁਰੱਖਿਆ, ਕੰਮ, ਹੜਤਾਲ, ਵਿਦਿਆ, ਹਾਊਸਿੰਗ (ਘਰ), ਅਤੇ ਸਭਿਆਚਾਰਕ ਜੀਵਨ ਵਿਚ ਸ਼ਾਮਲ ਹੋਣ ਦੇ ਅਧਿਕਾਰ। ਆਰਥਕ ਤੇ ਸਮਾਜਕ ਅਧਿਕਾਰ ਵਿਸ਼ੇਸ ਅਧਿਕਾਰ ਹਨ ਜਿਹੜੇ ਰਾਜ ਤੋਂ ਮੰਗ ਕਰਦੇ ਹਨ ਕਿ ਜਿਥੇ ਵਿਅਕਤੀ ਖੁਦ ਆਪਣੇ ਲਈ ਨਿਰਵਾਹ ਦਾ ਪ੍ਰਬੰਧ ਨਹੀਂ ਕਰ ਸਕਦੇ ਜਿਵੇਂ ਕਿ ਬੇਕਾਰੀ ਦੀ ਜਾਂ ਨਿਰਯੋਗਤਾ ਦੀ ਹਾਲਤ ਵਿਚ, ਉਥੇ ਰਾਜ ਉਨ੍ਹਾਂ ਦੇ ਨਿਰਬਾਹ ਤੇ ਗੁਜਾਰੇ ਦਾ ਪ੍ਰਬੰਧ ਕਰੇਗਾ।

## ਵਿਤਕਰੇ ਤੋਂ ਆਜ਼ਾਦੀ

ਸਭਨਾਂ ਹੀ ਅਧਿਕਾਰਾ ਨਾਲ ਇਹ ਅਹਿਮ ਅਸੂਲ ਜੁੜਿਆ ਹੋਇਆ ਹੈ ਕਿ ਅਧਿਕਾਰਾਂ ਨੂੰ ਮਾਣਨ ਦੇ ਸੰਬੰਧ ਵਿਚ ਲੋਕਾਂ ਵਿਰੁੱਧ ਲਿੰਗ, ਨਸਲ, ਮਜ਼ਹਬ ਜਾਂ ਵਿਸ਼ਵਾਸ ਦੇ ਆਧਾਰਾਂ ਉਤੇ ਕੋਈ ਵਿਤਕਰਾ ਨਾ ਵਰਤਿਆ ਜਾਵੇ।

## *53. ਕੀ ਕੁਝ ਅਧਿਕਾਰ ਦੂਜਿਆਂ ਨਾਲੋਂ ਵਧੇਰੇ ਅਹਿਮ ਹਨ ?*

ਇਸ ਸਵਾਲ ਦਾ ਵਧੀਆ ਜਵਾਬ ਇਹ ਹੈ ਕਿ ਅੰਤਰਰਾਸ਼ਟਰੀ ਤੌਰ 'ਤੇ ਮੰਨੇ ਗਏ ਸਾਰੇ ਮਨੁੱਖੀ ਅਧਿਕਾਰ ਪ੍ਰਸਪਰ-ਸੰਬੰਧਿਤ ਹਨ ਅਤੇ ਇਕ ਦੂਜੇ ਦੀ ਪੁਸ਼ਟੀ ਕਰਦੇ ਹਨ। ਕੁਝ ਸਮਾਜਾਂ ਵਿਚ, ਉਨ੍ਹਾਂ ਦੇ ਵਿਕਾਸ-ਪੱਧਰ ਉਤੇ ਨਿਰਭਰ ਕਰਦਿਆਂ, ਬਹੁਤੇ ਨਾਗਰਿਕਾਂ ਵਲੋਂ ਕੁਝ ਅਧਿਕਾਰਾਂ ਨੂੰ ਮਨੋਂ ਮਿਥ ਲਿਆ ਗਿਆ ਹੁੰਦਾ ਹੈ. ਉਦਾਹਰਣ ਸਰੂਪ, ਵਧੇਰੇ ਅਮੀਰ ਦੇਸ਼ਾਂ ਵਿਚ ਮੁਨਾਸਬ ਜੀਵਨ-ਮਿਆਰ ਦਾ ਅਧਿਕਾਰ, ਅਤੇ ਖ਼ੁਰਾਕ, ਕਪੜੇ, ਸਿਰ ਉਤੇ ਛੱਤ, ਅਤੇ ਸਿੱਖਿਆ (ਵਿਦਿਆ) ਦੇ ਅਧਿਕਾਰ ਵਧੇਰੇ ਗਰੀਬ ਦੇਸਾ ਵਿਚ ਲੋਕਾਂ ਦੀ ਇਕ ਸਭ ਤੋ ਵੱਡੀ ਫ਼ਿਕਰਮੰਦੀ ਹੋਣਗੇ। ਪਰ ਸਭਨਾਂ ਲੋਕਤੰਤਰੀ ਸਮਾਜਾਂ ਵਿਚ ਇਹ ਆਰਥਕ ਤੇ ਸਮਾਜਕ ਅਧਿਕਾਰ ਬੁਨਿਆਦੀ ਹਨ ਅਤੇ ਇਹਨਾਂ ਦੀ ਜ਼ਾਮਨੀ ਦਿਤੀ ਜਾਣੀ ਚਾਹੀਦੀ ਹੈ, ਜਿਵੇਂ ਕਿ ਸਿਵਿਲ ਤੇ ਰਾਜਸੀ ਅਧਿਕਾਰਾਂ ਦੀ ਦਿਤੀ ਗਈ ਹੈ, ਅਤੇ ਇਹ ਅਧਿਕਾਰ ਕਾਨੂੰਨ ਦੇ ਰਾਜ ਹੇਠ ਨਿਸਚਿਤ ਕੀਤੇ ਜਾਂਦੇ ਹਨ। ਆਪਹੁਦਰੀ ਗ੍ਰਿਫ਼ਤਾਰੀ ਅਤੇ ਨਜ਼ਰਬੰਦੀ ਤੋਂ ਬਚਾਉ ਮਿਲਣਾ ਚਾਹੀਦਾ ਹੈ। ਅਤੇ ਪ੍ਰਗਟਾਉ ਤੇ ਜੁੜ-ਬਹਿਣ ਦੀ ਆਜ਼ਾਦੀ ਹੋਣੀ ਚਾਹੀਦੀ ਹੈ। ਇਹ ਮੂਲ ਅਧਿਕਾਰ ਹਨ ਤੇ ਇਨ੍ਹਾਂ ਦੀ ਜ਼ਾਮਨੀ ਜ਼ਰੂਰੀ ਹੈ। ਅੰਤਰਰਾਸ਼ਟਰੀ ਕਾਨੂੰਨ ਦੇ ਸਿਲਸਿਲੇ ਵਿਚ ਰਾਜ ਦਾ ਫ਼ਰਜ਼ ਹੈ ਕਿ ਉਹ ਬਿਨਾਂ ਕਿਸੇ ਵਿਤਕਰੇ, ਅਤੇ ਫ਼ਰਕ ਦੇ ਸਭਨਾਂ ਨਾਗਰਿਕਾਂ ਦੇ ਸਭਨਾਂ ਮਨੁੱਖੀ ਅਧਿਕਾਰਾ ਲਈ ਸਤਿਕਾਰ ਨੂੰ ਵਧਾਏ।

## *54. ਕੀ ਮਨੁੱਖੀ ਅਧਿਕਾਰ ਵਿਸ਼ਵ-ਵਿਆਪੀ ਹਨ ?*

ਹਾਂ, ਅੰਤਰਰਾਸ਼ਟਰੀ ਮਿਆਰ ਦੁਨੀਆ ਭਰ ਵਿਚ ਵਿਅਕਤੀ ਦੀਆਂ ਸਾਂਝੀਆਂ ਮਨੁੱਖੀ ਲੋੜਾਂ ਅਤੇ ਸਮਰਥਾਵਾਂ ਨੂੰ ਮੁਖ਼ਾਤਬ ਹਨ। ਠੀਕ ਦੁਨੀਆ ਵਿਚ ਵਖ ਵਖ ਇਲਾਕੇ ਤੇ ਸਭਿਆਚਾਰ ਮੌਜੂਦ ਹਨ। ਇਹ ਵਧੇਰੇ ਗਰੀਬ ਤੇ ਵਧੇਰੇ ਅਮੀਰ ਦੇਸਾਂ ਵਿਚ ਵੀ ਵੰਡੀ ਹੋਈ ਹੈ। ਇਹ ਦਲੀਲ ਦਿਤੀ ਗਈ ਹੈ ਕਿ ਅੰਤਰਰਾਸ਼ਟਰੀ ਮਾਨਵੀ ਅਧਿਕਾਰ ਦੇ ਮਿਆਰ, ਕਿਉਂਜੁ ਇਨ੍ਹਾਂ ਦਾ ਅਰੰਭ ਵਿਅਕਤੀਆਂ ਤੋਂ ਹੁੰਦਾ ਹੈ, ਉਨ੍ਹਾਂ ਸਭਿਆਚਾਰਾਂ ਲਈ ਓਪਰੇ ਹਨ ਜਿਹੜੇ ਵਿਅਕਤੀਆਂ ਨੂੰ ਭਾਈਚਾਰੇ ਨਾਲੋਂ ਅਲਹਿਦਗੀ ਵਿਚ ਨਹੀ ਵੇਖਦੇ ਅਤੇ ਜਿਹੜੇ ਪਹਿਲਾਂ ਭਾਈਚਾਰੇ ਵੱਲ ਵਿਅਕਤੀ ਦੇ ਫ਼ਰਜ਼ ਉਤੇ ਜ਼ੋਰ ਦਿੰਦੇ ਹਨ। ਕੀ ਵਿਅਕਤੀਗਤ ਮਨੁੱਖੀ ਅਧਿਕਾਰਾ ਦੇ ਸਮਕਾਲੀ ਵਿਚਾਰਾ ਕਾਰਨ ਸਮਾਜਾ ਨੂੰ ਭਾਈਚਾਰਿਆ ਤੇ ਇਹਨਾਂ ਦੇ ਮੈਂਬਰਾਂ ਵਿਚਕਾਰ ਸੰਬੰਧਾਂ ਦੀ ਮੁੜ-ਵਿਆਖਿਆ ਕਰਨੀ ਪੈ ਰਹੀ ਹੈ, ਇਕ ਅਜੇਹਾ ਵਿਸ਼ਾ ਹੈ ਜਿਸ ਬਾਰੇ ਦੁਨੀਆ ਦੇ ਉਤਰ ਵਿਚ ਵੀ ਤੇ ਦੱਖਣ ਵਿਚ ਵੀ. ਤਕੜਾ ਵਾਦ-ਵਿਵਾਦ ਚੱਲ ਰਿਹਾ ਹੈ। ਠੀਕ, ਇੰਜ ਹੋ ਰਿਹਾ ਹੈ, ਪਰ ਇਸਦਾ ਕੋਈ ਸਬੂਤ ਨਹੀਂ ਮਿਲਦਾ ਕਿ ਵਿਅਕਤੀਆਂ ਦੇ ਮਨੁੱਖੀ ਅਧਿਕਾਰਾਂ ਨੂੰ ਮਾਨਤਾ ਅਤੇ ਇਹਨਾਂ ਦੇ ਬਚਾਉ ਤੋਂ ਮਨੁੱਖੀ ਇਕਜੁਟਤਾ ਅਤੇ ਕਮਿਊਨਿਟੀ (ਭਾਈਚਾਰਾ) ਨੂੰ ਹਾਨੀ ਪੁਜਦੀ ਹੈ। ਇਸਦੇ ਉਲਟ, ਵਿਸ਼ਵ-ਵਿਆਪੀ ਮਨੁੱਖੀ ਅਧਿਕਾਰਾ ਦੇ ਮਾਪਦੰਡ ਮਨੁੱਖੀ ਗਰੋਹਾਂ ਤੇ ਅਵਾਮ (ਕੌਮਾਂ-ਜਾਤੀਆ) ਦੀ ਰਖਿਆ ਦੇ ਜਤਨ ਕਰਦੇ ਹਨ ਅਤੇ ਵਿਅਕਤੀਆਂ ਦੀ ਇਸ ਲੋੜ ਨੂੰ ਮੰਨਦੇ ਹਨ ਕਿ ਉਹ ਖ਼ੁਦ ਆਪਣੇ ਸਭਿਆਚਾਰਾਂ ਮਜਹਬਾਂ ਤੇ ਜੀਵਨ-ਢੰਗਾਂ ਨਾਲ ਸੰਬੰਧਿਤ ਹੋਣ ਤੇ ਇਹਨਾਂ ਵਿਚ ਸ਼ਾਮਿਲ ਹੋਣ ਲਈ ਦੂਜੇ ਵਿਅਕਤੀਆਂ ਨਾਲ ਜੁੜ ਸਕਦੇ ਹਨ। ਅੰਤਰਰਾਸ਼ਟਰੀ ਮਨੁੱਖੀ ਅਧਿਕਾਰ ਦਾ ਕਾਨੂੰਨ ਸਭਨਾਂ ਮਨੁੱਖਾਂ ਵਾਸਤੇ ਮਨੁੱਖੀ ਅਧਿਕਾਰਾਂ ਦੇ ਸਿਲਸਿਲੇ ਵਿਚ ਸਾਂਝੀਆਂ ਹੱਕਦਾਰੀਆਂ ਦੇ ਬੁਨਿਆਦੀ ਪੱਧਰ ਨੂੰ ਸਭ ਤੋਂ ਪਹਿਲਾਂ ਮੰਨਦਾ ਹੈ, ਪਰ ਇਸ ਤੋਂ ਅਗਾਂਹ ਪ੍ਰਫੁਲਤ ਹੋਣ ਲਈ ਸਭਨਾ ਸਭਿਆਚਾਰਾਂ ਦੀ ਹਕਦਾਰੀ ਨੂੰ ਪਰਵਾਨਤਾ ਤੇ ਇਹਦੀ ਪੁਸ਼ਟੀ ਕਰਦਾ ਹੈ, ਤੇ ਇਹਨਾਂ ਵਿਚ ਮਨੁੱਖੀ ਗਰੋਹਾਂ ਤੇ ਜਾਤੀਆਂ ਦੇ ਸਭਿਆਚਾਰ ਵੀ ਸ਼ਾਮਿਲ ਹਨ।

## ਅਧਿਕਾਰ ਤੇ ਫ਼ਰਜ਼

ਮਨੁੱਖੀ ਅਧਿਕਾਰਾਂ ਦਾ ਵਿਸ਼ਵ-ਵਿਆਪੀ ਐਲਾਨ-ਨਾਮਾ ਆਪਣੇ ਭਾਈਚਾਰੇ (ਕਮਿਉਨਿਟੀ) ਵੱਲ ਵਿਅਕਤੀ ਦੇ ਫ਼ਰਜ਼ਾਂ ਦੀ ਵੀ ਗੱਲ ਕਰਦਾ ਹੈ। ਇਹ ਇਸ ਉਤੇ ਜ਼ੋਰ ਦਿੰਦਾ ਹੈ ਕਿ ਕਮਿਊਨਿਟੀ ਦੇ ਵਿਚ ਦੂਜਿਆਂ ਨਾਲ ਮਿਲ ਕੇ ਹੀ ਵਿਅਕਤੀ ਦਾ ਸੁਤੰਤਰ ਤੇ ਪੂਰਵ ਵਿਕਾਸ ਸੰਭਵ ਹੈ। ਪਰ ਮਨੁੱਖੀ ਅਧਿਕਾਰਾਂ ਦੇ ਸੰਕਲਪ ਦਾ ਮੁਢ ਹਰ ਇਕ ਵਿਅਕਤੀ ਦੇ ਇਨਸਾਨੀ ਰੂਪ ਦੇ ਅਦੁੱਤੀ ਮੁੱਲ ਵਿਚ ਵਿਸ਼ਵਾਸ ਨਾਲ ਬੱਝਦਾ ਹੈ (ਸਵਾਲ 2 ਵੀ ਵੇਖੋ)।




ਸਾਰੇ ਮਾਨਵ ਅਧਿਕਾਰ ਸਰਬ ਸਮਿਆਂ ਲਈ ਹਨ

## ਅ-ਚੋਣਵੇਂ ਮਿਆਰ

ਵਿਸ਼ਵ-ਵਿਆਪੀ ਆਕਾਂਖਿਆਵਾਂ ਵਜੋਂ ਅੰਤਰਰਾਸ਼ਟਰੀ ਮਨੁੱਖੀ ਅਧਿਕਾਰਾਂ ਦੇ ਮਿਆਰਾਂ ਦੇ ਪਿਛੇ ਕ੍ਰਿਆਸ਼ੀਲ ਤਾਕਤ ਇਕ ਹਦ ਤਕ ਦੁਨੀਆਂ ਦੇ ਸਭਿਆਚਾਰਾਂ ਵਿਚਕਾਰ ਇਸ ਬਾਰੇ ਫ਼ਰਜ਼ੀ ਟਕਰਾਉ ਤੋਂ ਘੱਟ ਉਪਜਦੀ ਹੈ ਕਿ ਪ੍ਰਾਥਮਿਕਤਾ ਵਿਅਕਤੀ ਜਾਂ ਕਮਿਊਨਿਟੀ ਨੂੰ ਦਿਤੀ ਜਾਵੇ ਨਾ ਕਿ ਵਿਅਕਤੀ ਦੇ ਅਧਿਕਾਰਾ ਜਾਂ ਫ਼ਰਜ਼ਾਂ ਨੂੰ ਦਿਤੀ ਜਾਵੇ। ਇਹ ਗੱਲ ਸਪਸਟ ਹੈ ਕਿ ਵਖ ਵਖ ਸਭਿਅਚਾਰਾਂ ਵਿਚ ਇਹਨਾਂ ਦੀ ਬੁਨਿਆਦੀ ਵਿਸ਼ਵ-ਵਿਆਪਕਤਾ ਦਾ ਨਿਖੇਧ ਕੀਤੇ ਬਿਨਾਂ ਮਨੁੱਖੀ ਅਧਿਕਾਰਾਂ ਦੇ ਇਹਨਾਂ ਪਖਾ ਦੇ ਸੰਬੰਧ ਵਿਚ ਵਖ ਵਖ ਸੰਤੁਲਨ ਮੌਜੂਦ ਹੋ ਸਕਦੇ ਹਨ। ਸਗੋਂ ਇਸ ਤਰ੍ਹਾਂ ਦੀ ਪੜਚੋਲ ਨੂੰ ਇਸ ਸੰਦੇਹ-ਮੁਕਤ ਸਹਾਦਤ ਦੁਆਰਾ ਝੁਲਕਾ ਦਿਤਾ ਜਾਦਾ ਹੈ ਕਿ ਸੰਸਾਰ-ਵਿਆਪੀ ਪੈਮਾਨੇ ਉਤੇ ਸਰਕਾਰਾਂ ਮਨੁੱਖੀ ਅਧਿਕਾਰਾਂ ਦੀਆ ਉਲੰਘਣਾਵਾਂ ਦੇ ਸੰਬੰਧ ਵਿਚ ਨਿਰਪੱਖਤਾ ਤੋਂ ਕੰਮ ਨਹੀਂ ਲੈਂਦੀਆਂ। ਅਜੇ ਵੀ ਇਸ ਬਾਰੇ, ਨਿਖੇਧੀ ਚੋਣਵੀਂ ਹੀ ਹੈ ਜੋ ਰਾਜਾਂ ਵਿਚਕਾਰ ਸੱਤਾ-ਸੰਬੰਧਾਂ ਉਤੇ ਨਿਰਭਰ ਹੁੰਦੀ ਹੈ। ਦੂਜੇ ਸ਼ਬਦਾਂ ਵਿਚ, ਰਾਜ ਅਕਸਰ ਹੀ ਆਪਣੇ ਵਿਰੋਧੀਆਂ ਦੇ ਰਿਕਾਰਡ ਦੀ ਨਿਖੇਧੀ ਕਰਦੇ ਹਨ ਅਤੇ ਆਪਣੇ ਇਤਿਹਾਦੀਆਂ ਦੇ ਰਿਕਾਰਡਾਂ ਨੂੰ ਨਜ਼ਰਅੰਦਾਜ਼ ਕਰਦੇ ਹਨ। ਜੇ ਮਨੁੱਖੀ ਅਧਿਕਾਰਾਂ ਅਤੇ ਲੋਕਤੰਤਰ ਲਈ ਵਿਸ਼ਵ-ਵਿਆਪੀ ਸਮਰਥਨ ਹਾਸਲ ਕਰਨਾ ਹੈ ਤਦ ਮਨੁੱਖੀ ਅਧਿਕਾਰਾ ਲਈ ਸਤਿਕਾਰ ਉਤੇ ਆਧਾਰਿਤ ਅੰਤਰਰਾਸ਼ਟਰੀ ਵਿਵਸਥਾ ਲਈ ਜਰੂਰੀ ਹੈ ਕਿ ਇਹ ਵਿਸ਼ਵ-ਵਿਆਪੀ ਮਿਆਰਾਂ ਦੀ ਕਾਇਮੀ ਲਈ ਅੰਤਰਰਾਸਟਰੀ ਜਵਾਬਦੇਹੀ ਦੀ ਪ੍ਰਣਾਲੀ ਉਤੇ ਆਧਾਰਿਤ ਹੋਵੇ, ਜੋ ਰਾਜਾਂ ਦੇ ਰਿਕਾਰਡ ਦੇ ਨਿਰਣੇ ਵੇਲੇ ਅ-ਚੋਣਵੇਂ (ਸਮਾਨ) ਮਾਪਦੰਡਾਂ ਅਤੇ ਵਸਤੂਮੁਖਤਾ ਦੇ ਅਸੂਲਾਂ ਉਤੇ ਆਸ੍ਰਿਤ ਹੋਵੇ।

## ਵੀਆਨਾ ਕਾਨਫ੍ਰੰਸ

ਮਨੁੱਖੀ ਅਧਿਕਾਰਾ ਬਾਰੇ ਅਤੇ ਅੰਤਰਰਾਸ਼ਟਰੀ ਭਾਈਚਾਰੇ ਦੇ ਫ਼ਰਜ਼ਾਂ ਬਾਰੇ ਇਨ੍ਹਾ ਅਹਿਮ ਸਹਿਮਤੀਆ ਦੀ ਪੁਸਟੀ ਵਧੇਰੇ ਪਿਛੇ ਜਿਹੇ, ਜੂਨ 1993 ਵਿਚ, ਵੀਆਨਾ ਵਿਖੇ ਮਨੁੱਖੀ ਅਧਿਕਾਰਾਂ ਬਾਰੇ ਸੰਸਾਰ ਕਾਨਫ੍ਰੰਸ ਵਿਚ ਕੀਤੀ ਗਈ।

> ਸਭੇ ਮਨੁੱਖ ਅਧਿਕਾਰ ਵਿਸ਼ਵ-ਵਿਆਪੀ, ਅ-ਵੰਡ ਅਤੇ ਪ੍ਰਸਪਰ-ਨਿਰਭਰ ਅਤੇ ਅੰਤਰ-ਸੰਬੰਧਿਤ ਹਨ। ਅੰਤਰ-ਰਾਸ਼ਟਰੀ ਕਮਿਊਨਿਟੀ ਲਈ ਜ਼ਰੂਰੀ ਹੈ ਕਿ ਉਹ ਮਨੁੱਖੀ ਅਧਿਕਾਰਾਂ ਨਾਲ ਬਰਾਬਰੀ ਵਾਲੇ ਆਧਾਰ ਉਤੇ ਅਤੇ ਬਰਾਬਰੀ ਵਾਲਾ ਜ਼ੋਰ ਦਿੰਦਿਆਂ ਹੋਇਆਂ, ਨਿਆਂਕਾਰੀ ਤੇ ਸਮਾਨ ਤਰ੍ਹਾਂ ਵਰਤੇ। ਜਿਥੇ ਕੌਮੀ ਤੇ ਪ੍ਰਾਦੇਸ਼ਕ ਵਿਸ਼ੇਸ਼ਤਾਵਾਂ ਦੀ ਅਤੇ ਭਿੰਨ ਭਿੰਨ ਇਤਿਹਾਸਕ, ਸਭਿਆਚਾਰਕ ਤੇ ਮਜ਼ਹਬੀ ਪਿਛੋਕੜਾਂ ਵੱਲ ਧਿਆਨ ਦਿਤਾ ਜਾਵੇ, ਉਥੇ ਰਾਜਾਂ ਦਾ ਫ਼ਰਜ਼ ਹੈ ਕਿ ਉਹ ਆਪਣੀਆਂ ਰਾਜਸੀ, ਆਰਥਕ ਤੇ ਸਭਿਆਚਾਰਕ ਪ੍ਰਣਾਲੀਆਂ ਦੇ ਬਾਵਜੂਦ ਸਭਨਾਂ ਮਨੁੱਖੀ ਅਧਿਕਾਰਾਂ ਅਤੇ ਬੁਨਿਆਦੀ ਆਜ਼ਾਦੀਆਂ ਨੂੰ ਵਧਾਉਣ ਤੇ ਇਹਨਾਂ ਦੀ ਰਖਿਆ ਕਰਨ (ਅੰਤਮ ਦਸਤਾਵੇਜ, ਭਾਗ 3)।

## 55. ਕੀ ਕਿਸੇ ਦੇਸ਼ ਦੇ ਮਨੁੱਖੀ ਅਧਿਕਾਰਾਂ ਬਾਰੇ ਰਿਕਾਰਡ ਸੰਬੰਧੀ ਅੰਤਰਰਾਸ਼ਟਰੀ ਫ਼ਿਕਰਮੰਦੀ ਦਾ ਪ੍ਰਗਟਾਉ ਜਾਇਜ਼ ਹੈ ?

ਦੂਜੇ ਰਾਜਾਂ ਵਲੋਂ ਕਿਸੇ ਰਾਜ ਦੇ ਅੰਦਰਲੇ ਮਾਮਲਿਆਂ ਵਿਚ ਦਖ਼ਲ ਨਾ ਦੇਣ ਦਾ ਅਸੂਲ ਆਧੁਨਿਕ ਅੰਤਰ-ਰਾਸ਼ਟਰੀ ਵਿਵਸਥਾ ਦਾ ਅਸੂਲ ਹੈ ਜਿਹਨੂੰ ਸੰਯੁਕਤ ਰਾਸ਼ਟਰ ਦੇ ਚਾਰਟਰ ਵਿਚ ਦਰਜ ਕੀਤਾ ਗਿਆ ਹੈ। ਪਰ, ਮਨੁੱਖੀ ਅਧਿਕਾਰਾਂ ਸੰਬੰਧੀ ਅੰਤਰਰਾਸ਼ਟਰੀ ਲਹਿਰ ਦੀ ਉਨਤੀ ਅਤੇ ਮਨੁੱਖੀ ਅਧਿਕਾਰਾਂ ਦੇ ਅੰਤਰਰਾਸ਼ਟਰੀ ਮਿਆਰਾਂ ਦੇ ਇਕਸਾਰ ਪ੍ਰਸਾਰ ਨੇ ਇਸ ਪਿਛੇ ਜਿਹੇ ਪ੍ਰਵਾਣਿਤ ਅਸੂਲ ਨੂੰ ਜਨਮ ਦਿਤਾ ਹੈ · ਕਿ ਕੋਈ ਰਾਜ ਆਪਣੇ-ਨਾਗਰਿਕਾਂ ਨਾਲ ਕਿਸ ਢੰਗ ਨਾਲ ਵਰਤਦਾ ਹੈ ਉਹ ਸਰਬਜਨਕ ਖੇਤਰ ਵਿਚ ਆਉਂਦਾ ਹੈ, ਅਤੇ ਦੂਜੀਆਂ ਹਕੂਮਤਾਂ ਵਲੋਂ ਬਾਹਰਲੀ ਪੜਚੋਲ ਨੂੰ ਉਸ ਦੇਸ਼ ਦੇ ਅੰਦਰਲੇ ਮਾਮਲਿਆਂ ਵਿਚ ਦਖ਼ਲ ਨਹੀਂ ਸਮਝਿਆ ਜਾਂਦਾ। ਮਨੁੱਖੀ ਅਧਿਕਾਰਾਂ ਬਾਰੇ ਸੰਸਾਰ ਕਾਨਫ਼੍ਰੰਸ ਨੇ ਇਸਦੀ ਪੁਸ਼ਟੀ ਕੀਤੀ ਹੈ ਕਿ 'ਸਭਨਾਂ ਮਨੁੱਖੀ ਅਧਿਕਾਰਾਂ ਨੂੰ ਵਧਾਉਣਾ ਤੇ ਇਹਨਾਂ ਦੀ ਰਖਿਆ ਕਰਨਾ ਅੰਤਰਰਾਸ਼ਟਰੀ ਕਮਿਉਨਿਟੀ ਦੀ ਜਾਇਜ਼ ਫ਼ਿਕਰਮੰਦੀ ਹੈ। (ਅੰਤਿਮ ਦਸਤਾਵੇਜ, ਭਾਗ 2.2)।

## 56. ਮਨੁੱਖੀ ਅਧਿਕਾਰਾਂ ਅਤੇ ਲੋਕਤੰਤਰ ਵਿਚਕਾਰ ਕੀ ਨਾਤਾ ਹੈ ?

ਮਨੁੱਖੀ ਅਧਿਕਾਰਾਂ ਬਾਰੇ ਸੰਸਾਰ ਕਾਨਫ਼੍ਰੰਸ ਨੇ ਮਨੁੱਖੀ ਅਧਿਕਾਰਾਂ ਅਤੇ ਲੋਕਤੰਤਰ (ਵਿਕਾਸ ਦੇ ਨਾਲ ਮਿਲਾ ਕੇ) ਨੂੰ 'ਪ੍ਰਸਪਰ-ਨਿਰਭਰ ਅਤੇ 'ਪ੍ਰਸਪਰ ਤੌਰ ਤੇ ਮਜਬੂਤ ਕਰਨ ਵਾਲਾ ਦੱਸਿਆ। ਇਸ ਨੁਕਤੇ ਨੂੰ ਹੋਰ ਤਰ੍ਹਾ ਵੀ ਸਪਟਸ਼ ਕੀਤਾ ਜਾ ਸਕਦਾ ਹੈ। ਉਹ ਇਹ ਕਿ ਇਹਨੂੰ ਹੁਣ ਅੰਤਰਰਾਸ਼ਟਰੀ ਭਾਈਚਾਰੇ ਨੇ ਮਾਨਤਾ ਦੇ ਦਿਤੀ ਹੈ। ਕਿ ਮਨੁੱਖੀ ਅਧਿਕਾਰਾਂ ਦੀ ਅਤੇ ਕਾਨੂੰਨ ਦੇ ਰਾਜ ਦੀ ਰਖਿਆ ਦੀ ਪ੍ਰਾਪਤੀ, ਵਿਕਸਿਤ ਰਾਜਾਂ ਵਿਚ ਹੀ ਨਹੀਂ ਸਗੋਂ ਵਿਕਾਸਸ਼ੀਲ ਰਾਜਾਂ ਵਿਚ ਵੀ, ਲੋਕਤੰਤਰੀ ਅਸੂਲਾਂ ਸੰਬੰਧੀ ਵਚਨਬੱਧਤਾ ਰਾਹੀਂ ਹੀ ਉਤਮ ਤਰ੍ਹਾਂ ਹੋ ਸਕਦੀ ਹੈ। ਇਹ ਵੀ ਮੰਨ ਲਿਆ ਗਿਆ ਹੈ ਕਿ ਮਨੁੱਖੀ ਅਧਿਕਾਰਾਂ ਅਤੇ ਆਜ਼ਾਦੀਆਂ ਨੂੰ ਮਾਣਨ ਦੀਆਂ ਹਾਲਤਾਂ ਵਿਚ ਹੀ ਲੋਕਤੰਤਰ ਉਚਿਤ ਤਰ੍ਹਾਂ ਕ੍ਰਿਆਸ਼ੀਲ ਰਹਿ ਸਕਦਾ ਹੈ। ਇਹ ਦਾਅਵੇ ਨਾਲ ਆਖਿਆ ਜਾਂਦਾ ਰਿਹਾ ਸੀ ਕਿ ਵਿਅਕਤੀਗਤ ਮਨੁੱਖੀ ਅਧਿਕਾਰਾਂ ਨੂੰ ਅ-ਲੋਕਤੰਤਰੀ ਪ੍ਰਣਾਲੀਆਂ ਵਿਚ ਵੀ ਬਚਾਇਆ ਅਤੇ ਮਾਣਿਆਂ ਜਾ ਸਕਦਾ ਹੈ, ਖਾਸ ਤੌਰ 'ਤੇ ਉਥੇ ਜਿਥੇ ਆਰਥਕ ਵਿਕਾਸ ਨੂੰ ਪ੍ਰਾਥਮਿਕਤਾ ਦਿਤੀ ਜਾਣੀ ਜ਼ਰੂਰੀ ਸੀ। ਪਰ ਇਸ ਬਾਰੇ ਭਾਰੀ ਸ਼ਹਾਦਤ ਮਿਲਦੀ ਹੈ ਕਿ ਇਸ ਤਰ੍ਹਾਂ ਦੀਆਂ ਪ੍ਰਣਾਲੀਆਂ ਦੇਰੀ ਨਾਲ ਨਹੀਂ ਸਗੋਂ ਜਲਦੀ ਹੀ ਘੱਟ ਦਿਆਲੂ ਅਤੇ ਵਧੇਰੇ ਜਾਬਰ, ਵਧੇਰੇ ਭ੍ਰਿਸ਼ਟ ਅਤੇ ਵਧੇਰੇ ਅਸਥਿਰ ਬਣ ਜਾਂਦੀਆਂ ਹਨ।

## ਮਨੁੱਖੀ ਅਧਿਕਾਰ ਵਜੋਂ ਲੋਕਤੰਤਰੀ ਸਰਕਾਰ

ਲੋਕਤੰਤਰ ਅਤੇ ਮਨੁੱਖੀ ਅਧਿਕਾਰਾਂ ਵਿਚਕਾਰ ਨੇੜਵੇਂ ਸੰਬੰਧਾਂ ਵਿਚ ਵਿਸ਼ਵਾਸ ਨਵਾਂ ਨਹੀਂ, ਮਨੁੱਖੀ ਅਧਿਕਾਰਾਂ ਦੇ ਵਿਸਵ-ਵਿਆਪੀ ਐਲਾਨ-ਨਾਮੇ ਵਿਚ ਲੋਕਤੰਤਰੀ ਸਰਕਾਰ ਦੀ ਪੁਸ਼ਟੀ ਸ਼ਾਮਿਲ ਹੈ। ਇਹਦਾ ਇਕ ਆਦਰਸ਼ ਇਹ ਦੱਸਿਆ ਗਿਆ ਹੈ ਕਿ 'ਲੋਕਾਂ ਦੀ ਇੱਛਾ ਸਰਕਾਰ ਦੀ ਸੱਤਾ ਦਾ ਆਧਾਰ ਹੋਵੇਗੀ' (ਧਾਰਾ 21)। ਸਿਵਿਲ ਤੇ ਰਾਜਸੀ ਅਧਿਕਾਰਾਂ ਬਾਰੇ ਅੰਤਰਰਾਸ਼ਟਰੀ ਕੋਵੇਨੈਂਟ ਅਨੁਸਾਰ ਰਾਜ ਹਰ ਨਾਗਰਿਕ ਨੂੰ ਇਸ ਅਧਿਕਾਰ ਤੇ ਮੌਕੇ ਦੀ ਜ਼ਾਮਨੀ ਦੇਣਗੇ ਕਿ ਉਹ 'ਸਿੱਧੇ ਤੌਰ ਤੇ ਜਾਂ ਚੁਣੇ ਗਏ ਪ੍ਰਤਿਨਿਧਾਂ ਰਾਹੀਂ ਅਸਿੱਧੇ ਤੌਰ ਤੇ ਸਰਕਾਰੀ ਮਾਮਲੇ ਚਲਾਉਣ ਵਿਚ ਹਿਸਾ ਲੈ ਸਕਦਾ ਹੈ ਅਤੇ ਚੁਣਿਆਂ ਜਾ ਸਕਦਾ ਹੈ (ਅਤੇ ) ਉਹਨੂੰ ਬਰਾਬਰੀ ਦੀਆਂ ਆਮ ਸ਼ਰਤਾਂ ਉਤੇ ਰਸਾਈ ਹਾਸਲ ਹੋ ਸਕਦੀ ਹੈ।' (ਧਾਰਾ 25)।

## ਵਿਕਾਸ ਦਾ ਅਧਿਕਾਰ

ਵਿਸ਼ਵ-ਵਿਆਪੀ ਮਨੁੱਖੀ ਅਧਿਕਾਰਾਂ ਦੇ ਵਿਚਾਰ ਅਤੇ ਲੋਕਤੰਤਰੀ ਸਰਕਾਰ ਦੇ ਵਿਚਾਰ ਵਿਚਕਾਰ ਅੰਤਰ-ਸੰਬੰਧਿਤ ਨਾਤੇ ਨੂੰ ਸਪਸਟ ਮਾਨਤਾ ਠੰਢੀ ਜੰਗ ਦਾ ਭੋਗ ਪੈ ਜਾਣ ਪਿਛੋਂ ਅੰਤਰਰਾਸਟਰੀ ਸੰਬੰਧਾਂ ਦੇ ਸਿਲਸਿਲੇ ਵਿਚ ਅੱਗੇ ਵੱਲ ਇਕ ਅੱਤ ਅਹਿਮ ਕਦਮ ਹੈ। ਏਨਾ ਹੀ, ਵਿਕਾਸਸ਼ੀਲ ਦੁਨੀਆ ਵਲੋਂ ਮਨੁੱਖੀ ਅਧਿਕਾਰਾਂ ਅਤੇ ਲੋਕਤੰਤਰੀ ਸਰਕਾਰ ਨੂੰ ਵਿਕਾਸ ਦੇ ਅਧਿਕਾਰ ਦੀ ਪ੍ਰਾਪਤੀ ਲਈ ਆਧਾਰ ਬਣਾਉਣ ਦੇ ਅਸੂਲ ਦਾ ਆਮ ਰੂਪ ਵਿਚ ਮੰਨਿਆਂ ਜਾਣਾ ਇਸ ਦੌਰ ਦੀ ਇਕ ਹੋਰ ਹਾਂ-ਪੱਖੀ ਪ੍ਰਗਤੀ ਹੈ।

## *57. ਸਿਵਿਲ ਤੇ ਰਾਜਸੀ ਅਧਿਕਾਰਾਂ ਅਤੇ ਲੋਕਤੰਤਰ ਵਿਚਕਾਰ ਕੀ ਸੰਬੰਧ ਹੈ ?*

ਵਿਅਕਤੀਗਤ ਨਾਗਰਿਕ ਲਈ ਸਿਵਿਲ ਤੇ ਰਾਜਸੀ ਅਧਿਕਾਰਾਂ ਦੀ ਜ਼ਾਮਨੀ ਲੋਕਤੰਤਰ ਵਿਚ ਦੂਹਰਾ ਰੋਲ ਅਦਾ ਕਰਦੀ ਹੈ। ਪਹਿਲਾ, ਇਹ ਅਧਿਕਾਰ ਸ਼ਾਂਝੇ ਫੈਸਲੇ ਕਰਨ ਦੀ ਪ੍ਰਣਾਲੀ ਵਿਚ ਲੋਕ-ਕੰਟਰੋਲ ਅਤੇ ਰਾਜਸੀ ਬਰਾਬਰੀ ਦੇ ਜੌੜੇ ਲੋਕਤੰਤਰੀ ਅਸੂਲ ਦੀ ਹਿਫ਼ਾਜ਼ਤ ਲਈ ਜ਼ਰੂਰੀ ਹਨ। ਦੂਜੇ, ਇਹ ਅਧਿਕਾਰ ਤੇ ਆਜ਼ਾਦੀਆਂ ਵਿਅਕਤੀਗਤ ਆਜ਼ਾਦੀ ਅਤੇ ਚੋਣ (ਪਸੰਦ) ਦੇ ਖੇਤਰਾਂ ਨੂੰ ਨਿਰਧਾਰਿਤ ਕਰਨ ਰਾਹੀਂ, ਜੋ ਬਹੁਗਿਣਤੀ ਦੇ ਫ਼ੈਸਲੇ ਦੀ ਪਹੁੰਚ ਤੋਂ ਬਾਹਰ ਹੁੰਦੇ ਹਨ, ਸਾਂਝੇ ਅਮਲ ਉਤੇ ਰੋਕ ਲਾਉਂਦੇ ਹਨ। ਲੋਕਤੰਤਰੀ ਪ੍ਰਣਾਲੀ ਨਾਲ ਅਤੇ ਨੇੜਿਉਂ ਜੁੜੇ ਹੋਏ ਕੁਝ ਸਿਵਿਲ ਤੇ ਰਾਜਸੀ ਅਧਿਕਾਰਾਂ ਨੂੰ ਸੰਖੇਪ ਵਿਚ ਵਾਚ ਕੇ ਇਸ ਦੂਹਰੇ ਰੋਲ ਨੂੰ ਸਪਸ਼ਟ ਤਰ੍ਹਾਂ ਦਰਸਾਇਆ ਜਾ ਸਕਦਾ ਹੈ।

## ਵਿਅਕਤੀ ਦੀ ਆਜ਼ਾਦੀ ਤੇ ਸੁੱਰਖਿਆ

ਆਪਹੁਦਰੀ ਗ੍ਰਿਫ਼ਤਾਰੀ, ਨਜ਼ਰਬੰਦੀ, ਨਿਕਾਲੇ ਤੇ ਦੇਸ਼-ਨਿਕਾਲੇ ਤੋਂ ਬਚਾਉ ਤੋਂ ਬਗੈਰ, ਵਿਅਕਤੀ ਰਾਜਸੀ ਬਹਿਸ ਜਾਂ ਅਮਲ ਵਿਚ ਸੁਰੱਖਿਆ ਨਾਲ ਹਿਸਾ ਨਹੀਂ ਲੈ ਸਕਦਾ। ਆਮ ਸੂਝ-ਸਮਝ ਵਾਲੇ ਇਸ ਨੁਕਤੇ ਨੂੰ ਇਸ ਨੇਮ ਨਾਲ ਦਰਸਾਇਆ ਜਾ ਸਕਦਾ ਹੈ ਕਿ ਕਾਨੂੰਨਸਾਜ਼ ਅਸੰਬਲੀ ਦੇ ਮੈਂਬਰਾਂ ਨੂੰ ਪਾਰਲੀਮੈਂਟਰੀ ਫ਼ਰਜ਼ ਨਿਭਾਉਂਦਿਆਂ ਆਮ ਤੌਰ ਤੇ ਗ੍ਰਿਫ਼ਤਾਰ ਨਹੀਂ ਕੀਤਾ ਜਾ ਸਕਦਾ। ਪਰ ਆਜ਼ਾਦੀ ਦੇ ਅਧਿਕਾਰ ਲਈ ਸਤਿਕਾਰ ਦੀ ਜ਼ਰੂਰਤ ਤਾਂ ਲੋਕਤੰਤਰ ਵਿਚ ਸਭਨਾਂ ਵਾਸਤੇ ਹੀ ਹੁੰਦੀ ਹੈ। ਲੋਕਤੰਤਰੀ ਸਮਾਜ ਬਦਨਾਮ ਵਿਅਕਤੀ ਦੀ ਸੁਤੰਤਰਤਾ ਤੇ ਭੌਤਿਕੀ ਸਮੁੱਚਤਾ ਦੀ ਰਖਿਆ, ਉਦਾਹਰਣ ਸਰੂਪ ਬਹੁਗਿਣਤੀ ਦੀਆਂ ਖਾਹਸ਼ਾਂ ਦੇ ਵਿਰੁਧ ਜਾਂਦਿਆਂ ਵੀ. ਕਰਦਾ ਹੈ।

## 'ਉਚਿਤ ਪ੍ਰਕ੍ਰਿਆ'

ਨਾਗਰਿਕ ਨੂੰ ਅਨਿਆਈਂ ਦੋਸ-ਅਰੋਪਣ, ਬਦਸਲੂਕੀ ਅਤੇ ਤਸੀਹੇ ਤੋਂ ਅਤੇ ਪਖਪਾਤੀ ਮੁਕੱਦਮੇ ਤੋਂ ਬਚਾਉਣ ਲਈ ਵੀ ਇਸੇ ਪ੍ਰਕਾਰ ਦੀਆਂ ਦਲੀਲਾਂ ਦਿਤੀਆ ਜਾ ਸਕਦੀਆਂ ਹਨ। ਰਾਜਸੀ ਦੁਸ਼ਮਣਾਂ ਉਤੇ ਮੁਕੱਦਮੇ ਚਲਾਉਣਾ ਉਨ੍ਹਾਂ ਸਮਾਜਾ ਵਿਚ ਜੋ ਲੋਕਤੰਤਰ ਨੂੰ ਰੱਦ ਕਰਦੇ ਹਨ, ਆਮ ਪ੍ਰਕ੍ਰਿਆ ਹੈ। ਲੋਕਤੰਤਰੀ ਸਮਾਜ ਲਈ ਆਜ਼ਾਦ ਜੁਡੀਸ਼ਰੀ ਦੀ ਅਤੇ ਫੌਜਦਾਰੀ ਇਨਸਾਫ਼ ਦੇ ਸ਼ਾਸਨ ਦੀ ਜ਼ਰੂਰਤ ਹੈ ਜਿਹੜਾ ਕਾਨੂੰਨ ਦੇ ਰਾਜ ਉਤੇ ਆਧਾਰਿਤ ਹੋਵੇ ਅਤੇ ਕਿਸੇ ਪ੍ਰਕਾਰ ਦੇ ਰਾਜਸੀ ਤੇ ਵਿਚਾਰਧਾਰਕ ਅਸਰ ਅਤੇ ਚਾਲਬਾਜ਼ੀ ਤੋ ਮਹਿਰੂਮ ਹੋਵੇ।

## ਸੋਚਣ ਅਤੇ ਜ਼ਮੀਰ ਦੀ ਆਜ਼ਾਦੀ

ਲੋਕਤੰਤਰੀ ਸਮਾਜ ਇਹ ਅਗਾਊਂ ਮੰਨ ਕੇ ਤੁਰਦਾ ਹੈ ਕਿ ਹਰ ਵਿਅਕਤੀ ਨੂੰ ਜਿਵੇਂ ਉਹ ਚਾਹੇ ਸੋਚਣ ਦੀ ਅਤੇ ਆਪਣੇ ਵਿਚਾਰ, ਰਾਏ ਤੇ ਜੀਵਨ ਬਾਰੇ ਆਮ ਦਰਸਨ ਰਖਣ ਦੀ ਆਜ਼ਾਦੀ ਹੈ। ਇਵੇਂ ਹੀ ਲੋਕਤੰਤਰੀ ਸਮਾਜ ਵਿਅਕਤੀ ਨੂੰ ਇਸ ਆਜ਼ਾਦੀ ਦੀ ਪੇਸ਼ਕਸ਼ ਕਰਦਾ ਹੈ  ਕਿ ਉਹ ਹੋਰਨਾਂ ਨਾਲ ਮਿਲ ਕੇ ਕਿਸੇ ਵੀ ਧਰਮ ਮਤ ਨੂੰ ਮੰਨ ਸਕਦਾ ਹੈ ਅਤੇ ਆਪਣੇ ਮਤ ਤੇ ਵਿਸ਼ਵਾਸ ਅਨੁਸਾਰ ਚੱਲ ਸਕਦਾ ਹੈ ਅਤੇ ਇਹਨਾਂ ਦਾ ਪ੍ਰਗਟਾਉ ਕਰ ਸਕਦਾ ਹੈ, ਬਸ ਇਕੋ ਹੀ ਸਰਤ ਦੇ ਅਧੀਨ ਕਿ ਉਹ ਦੂਜਿਆਂ ਦੇ ਅਧਿਕਾਰਾਂ ਦੀ ਉਲੰਘਣਾ ਨਾ ਕਰੇ। ਵਿਆਪਕ ਜਾਂ ਭਾਰੀ ਬਹੁਸੰਮਤੀ ਦੇ ਵਿਸ਼ਵਾਸ ਭਾਵੇਂ ਕੋਈ ਵੀ ਹੋਣ, ਇਹ ਜ਼ਰੂਰੀ ਹੈ ਕਿ ਵਿਅਕਤੀ ਦੇ ਅਧਿਕਾਰ ਵਜੋਂ ਸੋਚਣ ਦੀ ਆਜ਼ਾਦੀ ਦੀ ਰਖਿਆ ਕੀਤੀ ਜਾਵੇ, ਇਹ ਸੋਚ ਆਪਣੇ ਸੁਭਾਉ ਤੋਂ ਭਾਵੇਂ ਧਾਰਮਕ ਹੋਵੇ ਭਾਵੇਂ ਸੈਕੂਲਰ। ਖਾਸ ਕਰਕੇ, ਵਖ ਵਖ ਧਰਮਾਂ ਜਾਂ ਵਿਸ਼ਵਾਸਾਂ ਵਾਲੀਆਂ ਘਟਸੰਮਤੀਆਂ ਨੂੰ ਆਜ਼ਾਦੀ ਦੀਆਂ ਉਨ੍ਹਾਂ ਹੀ ਜ਼ਾਮਨੀਆਂ ਦੀ ਲੋੜ ਹੈ ਜਿਨ੍ਹਾਂ ਦੀ ਬਹੁਸੰਮਤੀ ਕਮਿਊਨਿਟੀ ਨੂੰ ਹੈ।

## ਪ੍ਰਗਟਾਉ ਦੀ ਤੇ ਮੀਡੀਆ ਦੀ ਆਜ਼ਾਦੀ

ਅਸਾਂ ਲੋਕਤੰਤਰ ਦੀ ਜਿਵੇਂ ਵਿਆਖਿਆ ਕੀਤੀ ਹੈ ਉਹਦਾ ਸਾਰ ਇਹ ਹੈ ਕਿ ਹਰ ਨਾਗਰਿਕ ਦੀ ਆਪਣੀ ਆਵਾਜ਼ ਹੁੰਦੀ ਹੈ ਜੀਹਨੂੰ ਦੂਜੀਆਂ ਸਭਨਾਂ ਆਵਾਜ਼ਾ ਵਾਂਗ ਸੁਣੇ ਜਾਣ ਦਾ ਬਰਾਬਰ ਦਾ ਹਕ ਹੈ। ਜੇ ਹਰ ਨਾਗਰਿਕ ਨੂੰ ਸੁਣੇ ਜਾਣ ਦੇ ਮੌਕੇ ਮੁਹਈਆ ਹੁੰਦੇ ਹਨ, ਤਦ ਤਕਰੀਰ ਦੀ ਆਜ਼ਾਦੀ ਇਕ ਬੁਨਿਆਦੀ ਮਨੁੱਖੀ ਅਧਿਕਾਰ ਹੈ। ਤਕਰੀਰ ਦੀ ਆਜ਼ਾਦੀ ਬਾਰੇ ਅੰਤਰਰਾਸ਼ਟਰੀ ਮਿਆਰ ਬੋਲਣ ਦੇ ਅਧਿਕਾਰ ਤਕ ਹੀ ਸੀਮਿਤ ਨਹੀਂ ਸਗੋਂ ਇਨ੍ਹਾਂ ਅਨੁਸਾਰ ਵਿਅਕਤੀ ਨੂੰ 'ਸਰਹੱਦਾਂ ਦੇ ਬਾਵਜੂਦ ਹਰ ਮੀਡੀਆ ਰਾਹੀਂ, ਸਭ ਪ੍ਰਕਾਰ ਦੀ ਸੂਚਨਾ ਤੇ ਵਿਚਾਰ ਤਲਾਸ ਕਰਨ ਤੇ ਹਾਸਲ ਕਰਨ ਦਾ ਅਧਿਕਾਰ ਹੈ ਆਧੁਨਿਕ ਸਮਾਜ ਵਿਚ ਇਸਦੇ ਅਰਥ ਹਨ ਕਿ ਲੋਕ-ਸੰਚਾਰ ਸਾਧਨਾਂ (ਅਖ਼ਬਾਰ ਆਦਿ) ਨੂੰ ਸਪਸ਼ਟ ਨੇਮਾਂ ਦੇ ਅੰਦਰ-ਅੰਦਰ ਆਜ਼ਾਦੀ ਹੋਵੇ। ਨੇਮ ਜਿਹੜੇ ਵਿਅਕਤੀਆਂ ਦੀ ਇਜ਼ਤ ਆਬਰੂ ਅਤੇ ਪ੍ਰਾਈਵੇਸੀ ਨੂੰ ਬਚਾਉਣ ਲਈ ਕਾਇਮ ਕੀਤੇ ਜਾਣ ਅਤੇ ਮੀਡੀਆ ਨੂੰ ਆਜ਼ਾਦੀ ਹੋਵੇ ਕਿ ਉਹ ਨਾਗਰਿਕਾਂ ਤਕ ਸੂਚਨਾ ਪੁਚਾਏ, ਸਰਕਾਰ ਦੀ ਨੁਕਤਾਚੀਨੀ ਕਰੇ ਅਤੇ ਨੀਤੀ ਦੇ ਸਿਲਸਿਲੇ ਵਿਚ ਚੱਲ ਰਹੇ ਹਰ ਪ੍ਰਕਾਰ ਦੇ ਵਾਦ-ਵਿਵਾਦ ਨੂੰ ਉਤਸਾਹਤ ਕਰੇ (ਵੇਖੋ ਸਵਾਲ 6)।

## ਸੂਚਨਾ ਦੀ ਆਜ਼ਾਦੀ

ਲੋਕਤੰਤਰ ਵਿਚ ਸਰਕਾਰ ਦਾ ਖੁਲ੍ਹਾਪਣ ਸੂਚਨਾ ਦੀ ਆਜਾਦੀ ਦੇ ਅਸੂਲ ਦੁਆਰਾ ਵਧਦਾ ਹੈ। ਇਸਦੇ ਅਰਥ ਹਨ ਕਿ ਸਰਕਾਰੀ ਸੂਚਨਾ ਤੇ ਦਸਤਾਵੇਜ਼ਾ ਤਕ ਜਨਤਾ ਨੂੰ ਸੁਤੰਤਰ ਤੌਰ ਤੇ ਰਸਾਈ ਹਾਸਲ ਹੈ ਅਤੇ, ਸੌੜੀਆਂ ਛੋਟਾਂ ਨੂੰ ਛਡਦਿਆ, ਇਹਨਾ ਦਾ ਗੁਪਤ ਅਤੇ ਲੁਪਤ ਵਜੋ ਵਰਗੀਕਰਣ ਨਹੀਂ ਕੀਤਾ ਜਾਂਦਾ (ਵੇਖੋ ਸਵਲਾ 37)

## ਇਕੱਤਰ ਹੋਣ ਤੇ ਸਭਾਵਾਂ ਬਣਾਉਣ ਦੀ ਆਜ਼ਾਦੀ

ਆਧੁਨਿਕ ਪ੍ਰਤਿਨਿਧ ਲੋਕਤੰਤਰ ਇਹਨਾਂ ਜਾਮਨੀਆਂ ਤੋ ਬਗੈਰ ਚੱਲ ਹੀ ਨਹੀਂ ਸੀ ਸਕਦਾ ਕਿ ਲੋਕਾ ਨੂੰ ਜਨਤਕ ਮਾਮਲੇ ਵਿਚਾਰਨ ਲਈ ਇਕੱਠੇ ਹੋਣ ਦੀ, ਜੁੜ ਬਹਿਣ ਦੀ, ਟ੍ਰੇਡ ਯੂਨੀਅਨਾਂ ਤੇ ਦੂਜੀਆ ਸਭਾਵਾਂ ਬਣਾਉਣ ਦੀ ਆਜ਼ਾਦੀ ਹੈ ਤਾਂ ਜੋ ਉਹ ਆਪਣੇ ਹਿਤ ਸਰਕਾਰ ਸਾਹਮਣੇ ਜ਼ੋਰ ਨਾਲ ਰਖ ਸਕਣ ਅਤੇ ਰਾਜਸੀ ਪਾਰਟੀਆਂ ਕਾਇਮ ਕਰ ਸਕਣ ਤੇ ਇਹਨਾਂ ਵਿਚ ਸ਼ਾਮਿਲ ਹੋ ਸਕਣ। ਇਹਨਾਂ ਆਜ਼ਾਦੀਆਂ ਵਿਚ ਆਪਣੀਆਂ ਸ਼ਿਕਾਇਤਾਂ ਦੂਰ ਕਰਵਾਉਣ ਵਾਸਤੇ ਇਕੱਤਰ ਹੋਣ, ਵਿਖਾਲਾ ਕਰਨ ਅਤੇ ਅਰਜ਼ੀਆਂ ਦੇਣ ਦਾ ਅਧਿਕਾਰ ਸਾਮਿਲ ਹੈ।




ਇਹ ਵਿਧੀਸੰਗਤ ਲੋਕਤੰਤਰਿਕ ਅਧਿਕਾਰ ਹੈ

## *58. ਸਮਾਜਕ ਤੇ ਆਰਥਕ ਅਧਿਕਾਰਾਂ ਦਾ ਲੋਕਤੰਤਰ ਨਾਲ ਕੀ ਸੰਬੰਧ ਹੈ ?*

ਲੋਕਤੰਤਰੀ ਪਿਰਾਮਿਡ ਵਿਚ (ਵੇਖੋ ਸਵਾਲ 15) ਮੂਲ ਅਧਿਕਾਰਾਂ ਨੂੰ ਜਿਹੜੇ ਮੁਲਾਜਮਤ, ਹਾਊਸਿੰਗ, ਖ਼ੁਰਾਕ, ਮੁਨਾਸਬ ਜੀਵਨ-ਮਿਆਰ, ਸਿੱਖਿਆ ਤੇ ਦੂਜੀਆਂ ਲੋੜਾਂ ਯਕੀਨੀ ਬਣਾਉਂਦੇ ਹਨ, ਨਾਗਰਿਕ ਸਮਾਜ ਦੀ ਅਸਲੀ ਬੁਨਿਆਦ ਵਜੋਂ ਵਿਚਾਰਿਆ ਗਿਆ ਹੈ। ਵਿਆਪਕ ਭੁੱਖ ਵਾਲਾ ਸਮਾਜ ਲੋਕਤੰਤਰੀ ਰਾਜਨੀਤੀ ਦੀ ਪ੍ਰਾਪਤੀ ਬਹੁਤ ਹੀ ਅਪੂਰਨ ਤੌਰ 'ਤੇ ਕਰ ਸਕਦਾ ਹੈ। ਜੇ ਲੋਕਤੰਤਰ ਨੇ ਕ੍ਰਿਆਸੀਲ ਰਹਿਣਾ ਹੈ ਤਾਂ ਜਿਉਂਦੇ ਰਹਿਣ ਲਈ ਬੁਨਿਆਦੀ ਮਨੁੱਖੀ ਲੋੜ ਦੀ ਪੂਰਤੀ ਜ਼ਰੂਰੀ ਪਲੇਟਫ਼ਾਰਮ ਹੈ। ਲੋਕਤੰਤਰੀ ਅਸੂਲਾਂ ਲਈ ਆਵੱਸ਼ਕ ਹੈ ਕਿ ਹਰ ਚੋਣਕਾਰ ਜਾਂ ਨਾਗਰਿਕ ਨੂੰ ਬਰਾਬਰ ਦੀ ਆਵਾਜ ਹਾਸਲ ਹੋਵੇ। ਜਿਸ ਹਦ ਤਕ ਜੀਵਨ ਦੇ ਅਵਸਰਾ ਵਿਚ ਘੋਰ ਨਾ-ਬਰਾਬਰੀ ਪਾਈ ਜਾਂਦੀ ਹੈ, ਉਦਾਹਰਣ ਸਰੂਪ, ਸਿੱਖਿਆ ਤਕ ਰਸਾਈ ਬਾਰੇ ਨਾ-ਬਰਾਬਰੀ, ਉਸ ਹਦ ਤਕ ਸਮਾਜ ਦੀ ਲੋਕਤੰਤਰੀ ਸਮਰਥਾ ਬਹੁਤ ਹੀ ਸੀਮਿਤ ਹੁੰਦੀ ਹੈ। ਇਹਦੇ ਨਾਲ ਹੀ ਸਾਂਝੀ ਪ੍ਰਕ੍ਰਿਆ ਵਜੋਂ ਲੋਕਤੰਤਰ ਇਕ ਅਜੇਹਾ ਸਾਧਨ ਹੈ ਜਿਸ ਦੁਆਰਾ ਇਹਨਾਂ ਨਾ-ਬਰਾਬਰੀਆ ਦੀ ਸਨਾਖ਼ਤ ਹੋ ਸਕਦੀ ਹੈ ਤੇ ਇਹਨਾਂ ਨੂੰ ਦੂਰ ਕੀਤਾ ਜਾ ਸਕਦਾ ਹੈ।

### ਵਿਕਾਸ ਤੇ ਮਨੁੱਖੀ ਅਧਿਕਾਰ

ਇਹੋ ਗੱਲ ਵਿਕਾਸ ਦੇ ਕਾਰਜ ਉਤੇ ਲਾਗੂ ਹੁੰਦੀ ਹੈ। ਵਿਕਾਸ ਲੰਮੇ ਚਿਰ ਲਈ ਤਾ ਥਿਰ ਰਹਿ ਸਕਦਾ ਹੈ ਜੇਕਰ ਵਿਕਾਸ-ਨੀਤੀਆਂ ਲੋਕਾਂ ਨੂੰ ਜਵਾਬਦੇਹ ਹੋਣ ਅਤੇ ਉਸ ਚੌਖਠੇ ਦੇ ਅੰਦਰ-ਅੰਦਰ ਚਲਾਈਆ ਜਾਣ ਜਿਹੜਾ ਸਭਨਾਂ ਮਨੁੱਖੀ ਅਧਿਕਾਰਾਂ ਤੇ ਕਾਨੂੰਨ ਦੇ ਰਾਜ ਦਾ ਸਤਿਕਾਰ ਕਰਦਾ ਹੈ (ਵੇਖੋ ਸਵਾਲ 68)

## *59. ਕੀ ਅਜੇਹੇ ਆਧਾਰ ਹਨ ਜਿਨ੍ਹਾਂ ਉਤੇ ਲੋਕਤੰਤਰੀ ਸਰਕਾਰ ਜਾਇਜ਼ ਤੌਰ 'ਤੇ ਅਧਿਕਾਰ ਸੀਮਿਤ ਕਰ ਸਕਦੀ ਹੈ ?*

ਅੰਤਰਰਾਸ਼ਟਰੀ ਮਿਆਰ ਵਿਸ਼ੇਸ ਆਧਾਰਾਂ ਉਤੇ, ਜਿਵੇਂ ਕਿ ਸਰਬਜਨਕ ਵਿਵਸਥਾ (ਅਮਨ-ਅਮਾਨ), ਜਨਤਕ ਆਚਰਣ, ਰਾਸ਼ਟਰੀ ਸੁਰਖਿਆ ਤੇ ਹੋਰਨਾਂ ਦੇ ਅਧਿਕਾਰ, ਰੋਕ ਲਾਉਣ ਦੀ ਆਗਿਆ ਦਿੰਦੇ ਹਨ। ਪਰ, ਕੁਝ ਅਧਿਕਾਰਾਂ ਉਤੇ ਰੋਕ ਲਗਣੀ ਨਹੀਂ ਚਾਹੀਦੀ। ਵਿਅਕਤੀ ਲਈ ਨਿਸਚਿਤ ਮੂਲ ਜ਼ਾਮਨੀਆਂ, ਜਿਵੇ ਕਿ ਤਸੀਹੇ ਤੋਂ ਆਜ਼ਾਦੀ, ਸੋਚਣ ਦੀ ਆਜ਼ਾਦੀ, ਅਤੇ ਵਿਤਕਰੇ ਤੋਂ ਆਜ਼ਾਦੀ ਨੂੰ ਲੋਕਤੰਤਰੀ ਸਮਾਜ ਵਿਚ ਕਦੇ ਵੀ ਹਟਾਉਣਾ ਨਹੀਂ ਚਾਹੀਦਾ।

## ਅਧਿਕਾਰਾਂ ਉਤੇ ਰੋਕਾਂ ਸੰਬੰਧੀ ਅਸੂਲ

ਅਧਿਕਾਰ ਵਿਚ ਦਖ਼ਲ ਜਾਂ ਇਸ ਉਤੇ ਰੋਕ ਨੂੰ ਜਾਇਜ਼ ਠਹਿਰਾਉਣ ਬਾਰੇ ਅਸੂਲ ਅੰਤਰਰਾਸਟਰੀ ਨਿਆਂ-ਸਾਸਤਰ ਵਿਚ ਭਲੀ ਭਾਤ ਸਥਾਪਤ ਹਨ। ਇਹ ਹਨ : ਕਿ ਰੋਕ ਕਾਨੂੰਨ ਰਾਹੀਂ ਲਾਈ ਜਾਵੇ, ਕਿ ਇਹਦਾ ਉਦੇਸ ਜਾਇਜ਼ ਹੋਵੇ, ਦੂਜੇ ਸ਼ਬਦਾਂ ਵਿਚ ਰੋਕ ਦਾ ਮਨੋਰਥ ਸਪਸ਼ਟ ਤਰ੍ਹਾ ਅਜਿਹਾ ਹੋਵੇ ਜਿਸਦੀ ਆਗਿਆ ਅੰਤਰਰਾਸਟਰੀ ਮਿਆਰ ਦਿੰਦੇ ਹੋਣ, ਅਤੇ ਕਿ ਰੋਕ ਜਾ ਦਖ਼ਲਅੰਦਾਜੀ ਲਈ ਅਵੱਸ਼ਕਤਾ ਲੋਕਤੰਤਰੀ ਸਮਾਜ ਦੇ ਸੰਕਲਪ ਦੇ ਅਨੁਕੂਲ ਹੋਵੇ। ਅਮਲ ਵਿਚ ਇਸਦੇ ਅਰਥ ਹਨ ਕਿ ਹਕੂਮਤ ਲਈ ਇਹ ਵਿਖਾਉਣਾ ਜ਼ਰੂਰੀ ਹੈ ਕਿ ਕਿਸੇ ਅਧਿਕਾਰ ਜਾਂ ਆਜ਼ਾਦੀ ਨੂੰ ਸੀਮਿਤ ਕਰਨ ਬਾਰੇ ਉਹਦੇ ਅਮਲ ਅਤਿ-ਅਧਕ ਨਹੀਂ, ਸਗੋਂ ਤਨਾਸਬ ਵਾਲੇ ਹਨ।

## ਵਿਸ਼ੇਸ਼ ਹਾਲਾਤ

ਇਸ ਤਰ੍ਹਾਂ, ਕਿਸੇ ਰਾਜਸੀ ਪਾਰਟੀ ਨੂੰ ਦਬਾਉਣ ਦਾ ਕੰਮ ਕਦੇ ਵੀ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ, ਛੁਟ ਇਸਦੇ ਕਿ ਜਦੋਂ ਕੋਈ ਜਥੇਬੰਦੀ ਅ-ਸੰਵਿਧਾਨਿਕ ਜਾਂ ਹਿੰਸਕ ਅਮਲਾ ਦੀ ਵਰਤੋਂ ਕਰ ਰਹੀ ਹੋਵੇ। ਇਵੇਂ ਹੀ, ਬਹੁਤ ਹੀ ਵਿਸ਼ੇਸ਼ ਹਾਲਾਤ ਵਿਚ ਮਨੁੱਖੀ ਅਧਿਕਾਰਾਂ ਬਾਰੇ ਅੰਤਰਰਾਸਟਰੀ ਮਿਆਰ ਪ੍ਰੈੱਸ ਦੀ ਅਗਾਊ ਸੈਂਸਰਸਿਪ ਨੂੰ ਪਰਵਾਨਗੀ ਦਿੰਦੇ ਹਨ। ਇਸ ਤਰ੍ਹਾ ਦਾ ਅਪਵਾਦ ਕਿਸੇ ਅਖ਼ਬਾਰ ਵਲੋਂ ਅਤਿ-ਨਾਜ਼ੁਕ ਸੂਚਨਾ ਪ੍ਰਕਾਸਤ ਕਰਨ ਬਾਰੇ ਇਰਾਦਾ ਹੋ ਸਕਦੀ ਹੈ ਅਤੇ ਅਦਾਲਤ ਵਿਚ ਸਪਸ਼ਟ ਕਰਨਾ ਕਿ ਇਹ ਪ੍ਰਕਾਸਨ ਵਿਅਕਤੀਆਂ ਦੇ ਜੀਵਨ ਨੂੰ ਤਤਕਾਲੀ ਖ਼ਤਰੇ ਵਿਚ ਪਾ ਸਕਦੀ ਹੈ ਜਾ ਦੇਸ਼ ਦੀ ਸੁਰਖਿਆ ਲਈ ਖ਼ਤਰਾ ਬਣ ਸਕਦੀ ਹੈ।

### *60. ਕੀ ਐਮਰਜੰਸੀ ਵੇਲੇ ਮਨੁੱਖੀ ਅਧਿਕਾਰਾਂ ਨੂੰ ਮੁਅਤਲ ਕੀਤਾ ਜਾ ਸਕਦਾ ਹੈ ?*

ਅੰਤਰਰਾਸ਼ਟਰੀ ਮਾਨਵ-ਅਧਿਕਾਰ ਮਿਆਰ ਸਰਕਾਰੀ ਐਮਰਜੰਸੀ ਦੇ ਹਾਲਾਤ ਵਿਚ ਕੁਝ ਸਿਵਿਲ ਤੇ ਰਾਜਸੀ ਅਧਿਕਾਰਾਂ ਦੀਆ ਜ਼ਾਮਨੀਆਂ ਨੂੰ ਆਰਜ਼ੀ ਤੌਰ ਤੇ ਮੁਅਤਲ ਕਰਨ ਦੀ ਆਗਿਆ ਦਿੰਦੇ ਹਨ ਜਦੋਂ ਰਾਸ਼ਟਰ ਦਾ ਜੀਵਨ ਖ਼ਤਰੇ ਵਿਚ ਹੋਵੇ ਅਤੇ ਇਸ ਬਾਰੇ ਐਲਾਨ ਸਰਕਾਰੀ ਤੌਰ 'ਤੇ ਕੀਤਾ ਗਿਆ ਹੋਵੇ। ਹਕੂਮਤਾ ਵਲੋਂ ਐਮਰਜੰਸੀ ਦਾ ਆਸਰਾ ਲੈਣ ਨੂੰ ਜਾਇਜ਼ ਠਹਿਰਾਉਣ ਲਈ ਅਕਸਰ ਅੰਦਰਲੇ ਰਾਜਸੀ ਜਾਂ ਨਸਲੀ ਝਗੜੇ ਦੀ ਹੋਂਦ ਦੱਸਿਆ ਜਾਂਦਾ ਹੈ ਜਿਸ ਨੇ ਹਿੰਸਾ ਤੇ ਆਤੰਕਵਾਦ ਦੀ ਸ਼ਕਲ ਅਖ਼ਤਿਆਰ ਕਰ ਲਈ ਹੁੰਦੀ ਹੈ। ਪੁਲਸ ਅਤੇ ਦੂਜੇ ਸੁਰੱਖਿਆ ਬਲਾਂ ਨੂੰ ਵਾਧੂ ਅਧਿਕਾਰ ਦੇ ਦਿਤੇ ਜਾਂਦੇ ਹਨ ਅਤੇ ਬਿਨਾਂ ਮੁਕੱਦਮਾ ਚਲਾਏ ਨਜ਼ਰਬੰਦੀ ਲਾਗੂ ਕੀਤੀ ਜਾ ਸਕਦੀ ਹੈ।

## ਸਥਗਤ ਨਾ ਕੀਤੇ ਜਾਣ ਵਾਲੇ ਅਧਿਕਾਰ

ਲੋਕਤੰਤਰੀ ਸਮਾਜ ਐਮਰਜੰਸੀ ਅਧਿਕਾਰਾ ਦੀ ਵਰਤੋਂ ਝਕਦਿਆਂ ਹੋਇਆਂ ਹੀ ਕਰਦਾ ਹੈ, ਅਤੇ ਵਿਸ਼ੇਸ਼ ਅਧਿਕਾਰ ਵਰਤਣ ਦੇ ਅਸੂਲ ਨੂੰ ਥੋੜ੍ਹੇ ਤੋਂ ਥੋੜ੍ਹੇ ਸਮੇ ਵਾਸਤੇ ਘੱਟ ਤੋਂ ਘੱਟ ਹਦ ਤਕ ਲਾਗੂ ਕੀਤਾ ਜਾਦਾ ਹੈ ਜੋ ਕਿ ਜ਼ਰੂਰੀ ਹੁੰਦਾ ਹੈ, ਅਤੇ ਇਨ੍ਹਾਂ ਅਧਿਕਾਰਾਂ ਦੀ ਕੁਵਰਤੋਂ ਰੋਕਣ ਸੰਬੰਧੀ ਵੱਧ ਤੋਂ ਵੱਧ ਬਚਾਉ ਦੇ ਸਾਧਨ ਵਰਤੇ ਜਾਂਦੇ ਹਨ। ਪਰ ਐਮਰਜੰਸੀ ਵਿਚ ਵੀ ਕੁਝ ਅਧਿਕਾਰ ਅਜੇਹੇ ਹੁੰਦੇ ਹਨ ਜੋ ਹੋ ਸਕਦਾ ਹੈ, ਸਥਗਤ ਨਾ ਕੀਤੇ ਜਾਣ, ਮਿਸਾਲ ਵਜੋ, ਜੀਵਨ ਦਾ ਅਧਿਕਾਰ ਸੋਚਣ ਤੇ ਅੰਤਹਕਰਣ ਦੀ ਆਜ਼ਾਦੀ ਅਤੇ ਤਸੀਹੇ ਤੋਂ ਆਜ਼ਾਦੀ। ਇਹਨਾਂ ਨੂੰ ਗੈਰ-ਮੁਅਤਲ ਜਾਂ ਸਥਗਤ ਨਾ ਕੀਤੇ ਜਾਣ ਵਾਲੇ ਅਧਿਕਾਰ ਆਖਿਆ ਜਾਂਦਾ ਹੈ ਅਤੇ ਇਸ ਹਦ ਤਕ ਇਹ ਨਿਰਪੇਖ ਅਧਿਕਾਰ ਤੇ ਆਜ਼ਾਦੀਆ ਹਨ।

## *61. ਕੀ ਲੋਕਤੰਤਰ ਕਿਸੇ ਨੂੰ ਨਾਗਰਿਕਤਾ ਤੋਂ ਜਾਇਜ਼ ਤੌਰ 'ਤੇ ਰੋਕ ਸਕਦਾ ਹੈ ?*

ਇਸ ਪ੍ਰਸਨ ਦਾ ਉਤਰ ਇਹ ਹੈ ਕਿ ਰਾਜ ਨੂੰ ਅਸੂਲਨ ਇਹ ਨਿਰਧਾਰਿਤ ਕਰਨ ਦਾ ਅਧਿਕਾਰ ਹੈ ਕਿ ਕੌਣ ਮੈਂਬਰ ਜਾ ਨਾਗਰਿਕ ਬਣ ਸਕਦਾ ਹੈ ਅਤੇ ਨਾਗਰਿਕ ਅਧਿਕਾਰਾਂ ਦੀ ਪ੍ਰਾਪਤੀ ਕਿਵੇ ਹੁੰਦੀ ਹੈ। ਪਰ ਰਾਜਾ ਨੂੰ ਇਸ ਪ੍ਰਭੂ-ਸੱਤਾ ਦੀ ਵਰਤੋਂ ਕਰਦਿਆ ਵਿਤਕਰੇ ਤੋ ਕੰਮ ਨਹੀਂ ਲੈਣਾ ਚਾਹੀਦਾ ਹੈ। ਉਦਾਹਰਣ ਸਰੂਪ, ਨਸਲੀ ਤੌਰ 'ਤੇ ਵਿਤਕਰੇ ਵਾਲੀ ਆ-ਵਾਸ ਨੀਤੀ ਅਖਤਿਆਰ ਨਹੀ ਕਰਨੀ ਚਾਹੀਦੀ। ਇਹਨੂੰ ਸਰਨਾਰਥੀਆ ਨੂੰ ਰਾਜ ਵਿਚ ਦਾਖਲ ਹੋਣ ਦੀ ਆਗਿਆ ਦੇਣ ਬਾਰੇ ਅੰਤਰ-ਰਾਸ਼ਟਰੀ ਸਮਝੌਤਿਆ ਉਤੇ ਵੀ, ਜਿਨ੍ਹਾ ਦੀ ਉਹਨੇ ਪੁਸਟੀ ਕੀਤੀ ਹੁੰਦੀ ਹੈ, ਕਾਇਮ ਰਹਿਣਾ ਚਾਹੀਦਾ ਹੈ।

## ਅ-ਨਾਗਰਿਕ ਵਸਨੀਕਾਂ ਦੇ ਅਧਿਕਾਰ

ਰਾਜ ਅ-ਨਾਗਰਿਕ ਵਸਨੀਕਾ ਨੂੰ ਰਾਜੀ ਅਧਿਕਾਰ ਦੇਣੋਂ ਇਨਕਾਰ ਕਰ ਸਕਦਾ ਹੈ, ਉਂਜ ਭਾਵੇ ਲੋਕ-ਤੰਤਰੀ ਪ੍ਰਕ੍ਰਿਆ ਵਿਚ ਬਿਦੇਸੀ ਵਸਨੀਕਾਂ ਨੂੰ ਰਾਜਸੀ ਸਮੂਲੀਅਤ ਤੇ ਅਧਿਕਾਰ ਪੇਸ ਕਰਨ ਦੀ ਰੁਚੀ ਪਾਈ ਜਾਦੀ ਹੈ ਜਿਨ੍ਹਾ ਵਿਚ ਵੋਟ ਪਾਉਣ ਦੇ ਅਧਿਕਾਰ ਸ਼ਾਮਿਲ ਹਨ — ਇਹ ਅਧਿਕਾਰ ਰਿਹਾਇਸ ਦੇ ਨਿਸਚਿਤ ਸਮੇਂ ਪਿਛੋਂ ਦਿਤੇ ਜਾ ਸਕਦੇ ਹਨ (ਵੇਖੋ ਸਵਾਲ 21), ਪਰ ਰਾਜਸੀ ਅਧਿਕਾਰਾ ਤੋਂ ਇਲਾਵਾ ਜਿਹੜੇ ਨਾਗਰਿਕਤਾ ਦੇ ਨਾਲ ਮਿਲਦੇ ਹਨ, ਰਾਜ ਇਹ ਯਕੀਨੀ ਬਣਾਉਣ ਲਈ ਜ਼ੁੰਮੇਵਾਰ ਹੈ ਕਿ ਦੇਸ ਵਿਚ ਕਾਨੂੰਨੀ ਤੌਰ 'ਤੇ ਰਹਿ ਰਹੇ ਬਦੇਸੀਆਂ ਨੂੰ ਦੂਜੇ ਸਾਰੇ ਮੂਲ ਅਧਿਕਾਰ ਤੇ ਆਜਾਦੀਆਂ ਹਾਸਲ ਹਨ ਅਤੇ ਇਹਨਾ ਦੀ ਰੱਖਿਆ ਬਿਨਾਂ ਕਿਸੇ ਭੇਦ-ਭਾਵ ਅਤੇ ਵਿਤਕਰੇ ਦੇ ਕੀਤੀ ਜਾਦੀ ਹੈ।




ਮਾਨਵ ਅਧਿਕਾਰਾਂ ਦੀ ਸਿੱਖਿਆ ਦਾ ਪ੍ਰਸਾਰ ਪੁਲੀਸ ਅਤੇ ਫੌਜ
ਵਰਗੇ ਲੋਕ-ਪਦ ਅਧਿਕਾਰੀਆਂ ਤਕ ਹੋਣਾ ਚਾਹੀਦਾ ਹੈ।

## *62. ਕੀ ਲੋਕਤੰਤਰ ਵਿਚ ਘੱਟ-ਗਿਣਤੀਆਂ ਨੂੰ ਕੋਈ ਅਧਿਕਾਰ ਪ੍ਰਾਪਤ ਹਨ ?*

ਮਨੁੱਖੀ ਅਧਿਕਾਰਾ ਬਾਰੇ ਅੰਤਰਰਾਸਟਰੀ ਮਾਪਦੰਡ ਘਟ ਗਿਣਤੀ ਭਾਈਚਾਰਿਆਂ ਨੂੰ ਵਿਸੇਸ ਜ਼ਾਮਨੀਆ ਦਿੰਦੇ ਹਨ. ਉਹ ਘੱਟ ਸੰਮਤੀਆਂ ਮਜ਼ਬੀ. ਸਭਿਆਚਾਰਕ, ਕੌਮੀ, ਨਸਲੀ ਜਾਂ ਭਾਸਾਈ ਘੱਟ ਗਿਣਤੀਆਂ ਹੋ ਸਕਦੀਆਂ ਹਨ। ਇਹਨਾਂ ਘੱਟ ਗਿਣਤੀਆਂ ਨੂੰ ਸਿਰਫ਼ ਇਕੋ ਹਕ ਹੀ ਹਾਸਲ ਨਹੀਂ ਕਿ ਰਾਜ ਉਨ੍ਹਾਂ ਦੀ ਹੋਂਦ ਨੂੰ ਪਰਵਾਨਗੀ ਦੇਵੇ, ਸਗੋ ਇਹ ਵੀ ਕਿ ਉਨ੍ਹਾਂ ਦੀ ਵਿਸੇਸ ਹੋਂਦ ਦੀ ਰਖਿਆ ਕੀਤੀ ਜਾਵੇ ਅਤੇ ਏਸ ਹੋਦ ਦੀ ਪ੍ਰਗਤੀ ਲਈ ਹਾਲਤਾ ਦੀ ਸਿਰਜਣਾ ਦੀ ਹੌਸਲਾ-ਅਫ਼ਜ਼ਾਈ ਕੀਤੀ ਜਾਵੇ। ਘਟ ਗਿਣਤੀਆਂ ਨਾਲ ਸੰਬੰਧਿਤ ਵਿਅਕਤੀਆਂ ਨੂੰ ਪੂਰਨ ਲੋਕਤੰਤਰੀ ਅਧਿਕਾਰ ਮਿਲਣੇ ਚਾਹੀਦੇ ਹਨ ਜਿਨ੍ਹਾ ਵਿਚ ਦੇਸ਼ ਦੇ ਮਾਮਲਿਆਂ ਉਤੇ ਸ਼ਾਮਿਲ ਹੋਣ ਦਾ ਅਤੇ ਫੈਸਲਿਆ ਵਿਚ ਹਿੱਸਾ ਲੈਣ ਦਾ ਅਧਿਕਾਰ ਸਾਮਿਲ ਹੈ। ਫ਼ੈਸਲੇ ਜਿਹੜੇ ਉਨ੍ਹਾ ਦੀ ਖ਼ਾਸ ਕਮਿਊਨਿਟੀ ਨੂੰ ਜਾਂ ਜਿਸ ਇਲਾਕੇ ਵਿਚ ਉਹ ਰਹਿ ਰਹੇ ਹਨ ਉਸ ਨੂੰ ਪ੍ਰਭਾਵਿਤ ਕਰਦੇ ਹਨ।

## ਘੱਟ-ਗਿਣਤੀਆਂ ਬਾਰੇ ਸੰਯੁਕਤ ਰਾਸ਼ਟਰ ਦਾ ਐਲਾਨ

ਇਹ ਤੇ ਹੋਰ ਅਸੂਲ ਦਸੰਬਰ 1992 ਨੂੰ ਸੰਯੁਕਤ ਰਾਸ਼ਟਰ ਦੀ ਮਹਾਂ ਸਭਾ ਵਲੋਂ ਕੌਮੀ ਜਾ ਨਸਲੀ. ਮਜਹਬੀ ਤੇ ਭਾਸਾਈ ਘਟ-ਗਿਣਤੀਆ ਨਾਲ ਸੰਬੰਧਿਤ ਲੋਕਾਂ ਦੇ ਅਧਿਕਾਰਾਂ ਬਾਰੇ ਪਰਵਾਨ ਕੀਤੇ ਗਏ ਹਨ। ਸਾਰਿਆ ਵਿਚ ਤਾ ਨਹੀਂ ਪਰ ਕਈਆਂ ਰਾਜਾ ਵਿਚ ਘਟ-ਗਿਣਤੀ ਭਾਈਚਾਰੇ ਵਸਦੇ ਹਨ, ਅਤੇ ਇਹ ਲੋਕਤੰਤਰੀ ਸਮਾਜ ਦੀ ਅਜ਼ਮਾਇਸ ਹੋਵੇਗੀ ਕਿ ਆਪਣੀ ਘੱਟ-ਗਿਣਤੀ ਦੇ ਅਧਿਕਾਰਾਂ ਵੱਲ ਉਹਦੀ ਪਹੁੰਚ ਹਾਂ-ਪਖੀ ਹੈ। ਨਵੇਂ ਸੰਯੁਕਤ ਰਾਸ਼ਟਰ ਐਲਾਨ-ਨਾਮੇ ਦੇ ਅਸੂਲਾਂ ਨੂੰ ਲਾਗੂ ਕਰਨਾ ਸਭਨਾਂ ਦੇਸਾ ਲਈ ਸਪਸਟ ਤੇ ਫੋਰੀ ਉਦੇਸ਼ ਹੋਣਾ ਚਾਹੀਦਾ ਹੈ[9]।

## *63. ਮਨੁੱਖੀ ਅਧਿਕਾਰਾਂ ਦੀ ਅਮਲ ਵਿਚ ਰੱਖਿਆ ਕਿਵੇਂ ਕੀਤੀ ਜਾਵੇ ?*

ਲੋਕਤੰਤਰੀ ਸਮਾਜਾਂ ਵਿਚਕਾਰ ਉਨ੍ਹਾਂ ਸਾਧਨਾਂ ਬਾਰੇ ਮਤਭੇਦ ਹੋਣਗੇ ਜਿਨ੍ਹਾਂ ਦੀ ਵਰਤੋਂ ਉਹ ਅਧਿਕਾਰਾ ਦੇ ਬਚਾਉ ਲਈ ਕਰਦੇ ਹਨ। ਪਰ, ਅੰਤਰਰਾਸਟਰੀ ਮਿਆਰ ਕੁਝ ਸੇਧਾ ਪੇਸ ਕਰਦੇ ਹਨ ਜਿਨ੍ਹਾਂ ਵਿਚ ਇਹ ਮੰਗਾ ਸਾਮਿਲ ਹਨ ਕਿ ਹਰ ਵਿਅਕਤੀ ਕੋਲ ਜਦੋਂ ਅਖੌਤੀ ਤੌਰ ਤੇ ਉਹਦੇ ਅਧਿਕਾਰਾ ਦੀ ਉਲੰਘਣਾ ਹੁੰਦੀ ਹੈ, ਇਹਦਾ ਇਲਾਜ ਹੋਣਾ ਚਾਹੀਦਾ ਹੈ। ਵਿਅਕਤੀ ਉਨ੍ਹਾ ਅੰਤਰਰਾਸ਼ਟਰੀ ਸੰਧੀਆਂ ਸਦਕਾ ਆਪਣੇ ਅਧਿਕਾਰਾਂ ਬਾਰੇ ਦੁਹਾਈ ਦੇ ਸਕਣ ਜੋ ਮਨੁੱਖੀ ਅਧਿਕਾਰਾ ਦੇ ਸੰਬੰਧ ਵਿਚ ਉਨ੍ਹਾ

9 ਭਾਰਤ ਵਿਚ ਟਿਕੇ ਹੋਏ ਬਿਦੇਸੀਆ ਨੂੰ ਰਾਜਸੀ ਸਮੂਲੀਅਤ ਦਾ ਅਧਿਕਾਰ ਹਾਸਲ ਨਹੀ ਹੈ ਜਿਸ ਵਿਚ ਵੋਟ ਦਾ ਅਧਿਕਾਰ ਸ਼ਾਮਿਲ ਹੈ। ਪਰ ਉਨ੍ਹਾ ਨੂੰ ਦੂਜੇ ਸਾਰੇ ਮੂਲ ਅਧਿਕਾਰ ਤੇ ਆਜ਼ਾਦੀਆਂ ਹਾਸਲ ਹਨ।

ਦੀਆਂ ਹਕੂਮਤਾਂ ਨੇ ਮੰਨੀਆਂ ਹੋਈਆਂ ਹਨ। ਦੁਨੀਆ ਦੇ ਸਭਨਾਂ ਰਾਜਾਂ ਕੋਲ ਹੀ, ਛੁਟ ਕੁਝ ਇਕਨਾਂ ਨੂੰ ਛਡ ਕੇ, ਲਿਖਤੀ ਸੰਵਿਧਾਨ ਹਨ ਜਿਨ੍ਹਾਂ ਵਿਚ ਖ਼ੁਦ ਲੋਕਤੰਤਰੀ ਪ੍ਰਣਾਲੀ ਦੀਆਂ ਪ੍ਰਕ੍ਰਿਆਵਾਂ ਦੇ ਨਾਲ-ਨਾਲ ਮਨੁੱਖੀ ਅਧਿਕਾਰਾਂ ਬਾਰੇ ਵਚਨਬਧਤਾਵਾਂ ਦੀ ਵਿਆਖਿਆ ਕੀਤੀ ਗਈ ਹੈ ਤੇ ਇਹਨਾਂ ਦੀ ਜ਼ਾਮਨੀ ਦਿਤੀ ਗਈ ਹੈ। ਜਿਸ ਤਰ੍ਹਾਂ ਕਿ ਸੰਵਿਧਾਨ ਦੇ 'ਅਧਿਕਾਰਾਂ ਦੇ ਬਿੱਲ' ਵਿਚ ਵਿਅਕਤੀ ਦੇ ਅਧਿਕਾਰਾਂ ਦੀ ਵਿਆਖਿਆ ਕੀਤੀ ਗਈ ਹੈ, ਅਦਾਲਤਾਂ ਇਨ੍ਹਾਂ ਦੀ ਰਖਿਆ ਦੇ ਸਿਲਸਿਲੇ ਵਿਚ ਅੱਗੇ ਅੱਗੇ ਹਨ। ਅਦਾਲਤਾਂ ਤਕ ਵਿਅਕਤੀਆਂ ਦੀ ਰਸਾਈ ਬਿਨਾਂ ਕਿਸੇ ਰੋਕ ਟੋਕ ਦੇ ਹੋਣੀ ਜ਼ਰੂਰੀ ਹੈ ਅਤੇ ਜੇ ਜ਼ਰੂਰੀ ਹੋਵੇ ਇਸ ਵਿਚ ਕਾਨੂੰਨੀ ਮਦਦ ਵੀ ਸ਼ਾਮਿਲ ਹੋਵੇ ਤਾਂ ਜੁ ਉਹ ਆਪਣੇ ਅਧਿਕਾਰਾਂ ਦੇ ਸੰਬੰਧ ਵਿਚ ਸ਼ੰਕਾ-ਨਿਵਿਰਤੀ ਕਰਕੇ ਸੁਰਖ਼ਰੂ ਹੋ ਸਕਣ। ਅਤੇ ਅਦਾਲਤਾਂ ਦੇ ਫ਼ੈਸਲੇ ਅਤੇ ਹਿਦਾਇਤਾਂ ਦੀ ਸਰਕਾਰ ਵਲੋਂ ਤਾਮੀਲ ਕੀਤੀ ਜਾਵੇ। ਇਸ ਤਾਮੀਲ ਵਿਚ, ਜੇ ਸੰਵਿਧਾਨ ਵਿਚ ਇਹਦੀ ਗੁੰਜਾਇਸ਼ ਹੋਵੇ, ਕਾਨੂੰਨਾਂ ਦਾ ਮਨਸੂਖ਼ ਕੀਤਾ ਜਾਣਾ ਅਤੇ ਮੁਆਵਜ਼ੇ ਦੀ ਅਦਾਇਗੀ ਸ਼ਾਮਿਲ ਹੋਵੇ। ਪਰ, ਅਧਿਕਾਰਾਂ ਦੇ ਬਚਾਉ ਲਈ ਅਕਸਰ ਕਾਨੂੰਨਾ ਤੇ ਦੂਜੇ ਕਦਮਾ ਦੀ ਪਰਵਾਨਗੀ ਦੁਆਰਾ ਹਾਂ-ਪੱਖੀ ਅਮਲ ਦੀ ਲੋੜ ਹੁੰਦੀ ਹੈ ਤਾਂ ਜੁ, ਉਦਾਹਰਣ ਸਰੂਪ, ਹਰ ਪ੍ਰਕਾਰ ਦੇ ਵਿਤਕਰੇ ਦਾ ਭੋਗ ਪਾਉਣ, ਅਤੇ ਕਮਜ਼ੋਰ ਗਰੋਹਾਂ ਲਈ ਜਿਨ੍ਹਾ ਵਿਚ ਬੱਚੇ, ਸਮਾਜਕ ਤੌਰ ਉਤੇ ਪ੍ਰਤਿਕੂਲ ਹਾਲਤਾਂ ਵਿਚ ਰਹਿਣ ਵਾਲੇ ਤੇ ਨਿਰਯੋਗ ਸਾਮਿਲ ਹਨ, ਮੂਲ ਹਕਦਾਰੀਆਂ ਦੀ ਪ੍ਰਾਪਤੀ ਕੀਤੀ ਜਾ ਸਕੇ।

## ਅਧਿਕਾਰਾਂ ਦੀ ਰਖਿਆ ਲਈ ਸੰਸਥਾਵਾਂ

ਲੋਕਤੰਤਰ ਵਿਚ ਇਨਸਾਫ਼ ਹਾਸਲ ਕਰਨ ਅਤੇ ਆਪਣੀਆਂ ਹਕਦਾਰੀਆ ਦੀ ਪ੍ਰਾਪਤੀ ਸੰਬੰਧੀ ਮਦਦ ਵਾਸਤੇ ਲੋਕ ਆਪਣੇ ਚੁਣੇ ਹੋਏ ਪ੍ਰਤਿਨਿਧਾਂ ਕੋਲ ਜਾਂਦੇ ਹਨ। ਅਧਿਕਾਰਾ ਦੀ ਮਿੱਟੀ ਪਲੀਤ ਕਰਨ ਦੇ ਸੰਬੰਧ ਵਿਚ ਪਹਿਰੇਦਾਰ ਵਜੋਂ ਮੀਡੀਆ ਬੁਨਿਆਦੀ ਰੋਲ ਅਦਾ ਕਰ ਸਕਦਾ ਹੈ। ਅਮਲ ਵਿਚ ਅਧਿਕਾਰਾਂ ਦੀ ਰਖਿਆ ਵਾਸਤੇ ਕਈ ਪ੍ਰਕਾਰ ਦੀਆਂ ਸੰਸਥਾਵਾਂ ਕਾਇਮ ਕੀਤੀਆਂ ਗਈਆ ਹਨ, ਜਿਨ੍ਹਾਂ ਵਿਚ ਉਦਾਹਰਣ ਸਰੂਪ, ਸਰਕਾਰ ਦੇ ਸਾਸਨ ਦੀ ਨਿਗਰਾਨੀ ਵਾਸਤੇ ਲੋਕ-ਪਾਲ ਦਾ ਅਹੁਦਾ ਕਾਇਮ ਕੀਤਾ ਗਿਆ ਹੈ। ਪਰ ਲੋਕਤੰਤਰ ਦੀ ਸਭ ਤੋਂ ਉਤਮ ਰਖਿਆ ਇਸਦੇ ਅਸੂਲਾ ਅਤੇ ਇਹਦੇ ਉਦੇਸ਼ਾਂ ਵਿਚ ਵਿਸ਼ਵਾਸ ਹੈ। ਇਸੇ ਲਈ ਮਨੁੱਖੀ ਅਧਿਕਾਰਾਂ ਅਤੇ ਲੋਕਤੰਤਰੀ ਨਾਗਰਿਕਤਾ ਦੇ ਸਿਲਸਿਲੇ ਵਿਚ ਸਭਨਾਂ ਪੱਧਰਾਂ ਉਪਰ ਸਿੱਖਿਆ ਬਹੁਤ ਜ਼ਰੂਰੀ ਹੈ। ਸਿੱਖਿਆ ਦੇ ਪ੍ਰੋਗਰਾਮ ਕੇਵਲ ਸਕੂਲਾਂ ਤੇ ਕਾਲਜਾਂ ਤਕ ਹੀ ਸੀਮਿਤ ਨਾ ਰਹਿਣ, ਸਗੋਂ ਇਹਨਾਂ ਦਾ ਪਸਾਰ ਸਰਕਾਰੀ ਅਮਲਦਾਰੀਆਂ ਤੇ ਅਧਿਕਾਰ ਖੇਤਰਾਂ ਤਕ ਫੈਲਾਇਆ ਜਾਵੇ ਜਿਨ੍ਹਾਂ ਵਿਚ ਪੁਲਸ ਤੇ ਫੌਜ ਵਰਗੀਆਂ ਏਜੰਸੀਆਂ ਸ਼ਾਮਿਲ ਹੋਣ।

# 5

# ਲੋਕਤੰਤਰੀ ਜਾਂ ਸਿਵਿਲ ਸਮਾਜ

## *64. ਸਿਵਿਲ ਸਮਾਜ ਕੀਹਨੂੰ ਕਹਿੰਦੇ ਹਨ ?*

ਸਿਵਿਲ ਸਮਾਜ ਦਾ ਵਿਚਾਰ ਲੋਕਤੰਤਰ ਦੇ ਜ਼ਰੂਰੀ ਅੰਗ ਵਜੋਂ ਇਕ ਅਜੇਹਾ ਵਿਚਾਰ ਹੈ ਜਿਹੜਾ ਫਾਸਿਸਟ ਅਤੇ ਕਮਿਊਨਿਸਟ ਡਿਕਟੇਟਰਸ਼ਿਪ ਦੇ ਵੀਹਵੀਂ ਸਦੀ ਵਿਚ ਹੋਏ ਤਜਰਬੇ ਦੇ ਸਿੱਟੇ ਵਜੋਂ ਖਾਸ ਤੌਰ ਤੇ ਮਹੱਤਵਪੂਰਨ ਹੋ ਗਿਆ ਹੋਇਆ ਹੈ। ਇਹ ਦੋਵੇਂ ਡਿਕਟੇਟਰਸ਼ਿਪਾ ਸਭਨਾਂ ਸਮਾਜਕ ਸੰਸਥਾਵਾਂ ਨੂੰ ਰਾਜ ਦੀ ਸਰਪ੍ਰਸਤੀ ਹੇਠ ਲੈ ਆਈਆ ਅਤੇ ਇਨ੍ਹਾਂ ਦੀ ਅਗਵਾਈ ਤੇ ਨਿਗਰਾਨੀ ਕਰਨ ਲਗੀਆ; ਸਿਵਿਲ ਸਮਾਜ ਦੇ ਸੰਕਲਪ ਨੂੰ ਦੋ ਵਖ ਵਖ ਪੱਖਾਂ ਤੋਂ ਵਿਚਾਰਿਆ ਜਾ ਸਕਦਾ ਹੈ ਨਾਹ-ਪੱਖੀ ਤੌਰ ਤੇ ਇਹ ਵਿਚਾਰ ਕਿ ਰਾਜ ਦੀ ਰਸਾਈ ਸੀਮਿਤ ਕੀਤੀ ਜਾਵੇ, ਤਾਂ ਜੋ ਇਹਨੂੰ ਸਾਰੀ ਸਮਾਜਕ ਸਰਗਰਮੀ ਨੂੰ ਕੰਟਰੋਲ ਕਰਨ ਤੋਂ, ਜੀਵਨ ਦੇ ਸਭਨਾਂ ਖੇਤਰਾਂ ਵਿਚ ਘੁਸਣੋ, ਜਾਂ ਸਾਰੀ ਸਮਾਜਕ ਪਹਿਲਕਦਮੀ ਅਤੇ ਸਯੋਗਤਾ ਹਥਿਆਣ ਤੋਂ ਰੋਕਿਆ ਜਾਵੇ। ਹਾ-ਪੱਖੀ ਤੌਰ ਤੇ ਸਮਾਜ ਦੇ ਅੰਦਰ ਸਵੈ-ਸ਼ਾਸਨ ਵਾਲੇ ਕਈ ਸੁਤੰਤਰ ਮੁਖ-ਕੇਂਦਰਾਂ ਦੀ ਸਥਾਪਤੀ ਦਾ ਵਿਚਾਰ, ਜਿਨ੍ਹਾਂ ਥਾਣੀਂ ਲੋਕ ਖ਼ੁਦ ਆਪਣੇ ਮਸਲੇ ਹੱਲ ਕਰਨ ਲਈ ਮਿਲ ਕੇ ਕੰਮ ਕਰ ਸਕਦੇ ਹਨ, ਜਿਹੜੇ ਲੋਕ-ਰਾਏ ਦੇ ਸਾਧਨਾਂ ਅਤੇ ਸਰਕਾਰ ਉਪਰ ਦਬਾਉ ਵਜੋਂ ਕੰਮ ਕਰ ਸਕਦੇ ਹਨ ਅਤੇ ਜਿਹੜੇ ਸਰਕਾਰ ਵਲੋਂ ਅਯੋਗ ਦਖ਼ਲ ਵਿਰੁੱਧ ਰਖਿਆ ਦਾ ਕੰਮ ਦੇ ਸਕਦੇ ਹਨ।

## ਸਿਵਿਲ ਸਮਾਜ ਦੇ ਤੱਤ

ਸਿਵਿਲ ਸਮਾਜ ਦੇ ਮੁਖ ਤੱਤਾਂ ਵਿਚ ਇਹ ਸ਼ਾਮਿਲ ਹਨ : ਮੰਡੀ ਦੀ ਆਰਥਕਤਾ (ਵੇਖੋ ਸਵਾਲ 9), ਸੰਚਾਰ ਦਾ ਸੁਤੰਤਰ ਮੀਡੀਆ (ਸਵਾਲ 6), ਸਰਕਾਰੀ ਨੀਤੀ ਦੇ ਸਭਨਾਂ ਪੱਖਾਂ ਉਤੇ ਆਉਂਦੇ ਖ਼ਰਚੇ ਦੇ ਵਸੀਲੇ ਜੋ ਰਾਜ ਤੋਂ ਆਜ਼ਾਦ ਹਨ; ਅਤੇ ਸਭ ਤੋਂ ਵੱਧ, ਸਮਾਜਕ ਜੀਵਨ ਦੇ ਸਭਨਾਂ ਖੇਤਰਾਂ ਵਿਚ ਸਵੈ-ਇਛਤ ਸਭਾਵਾਂ-ਸੰਸਥਾਵਾਂ ਦਾ ਪ੍ਰਫੁਲਤ ਸਿਲਸਿਲਾ, ਜਿਨ੍ਹਾਂ ਰਾਹੀਂ ਲੋਕ ਖ਼ੁਦ ਆਪਣੇ ਮਾਮਲੇ ਨਜਿਠਦੇ ਹਨ। ਵਖ ਵਖ ਵਕਤਾਂ ਅਤੇ ਵਖ ਵਖ ਥਾਵਾਂ ਉਤੇ ਇਹ ਸੰਸਥਾਵਾਂ ਲੋਕਤੰਤਰ ਦੀ ਰਖਿਆ ਅਤੇ ਪ੍ਰਗਤੀ ਲਈ ਵਿਵਿਧ ਰੂਪਾਂ ਵਿਚ ਉਚੇਚੀ ਮਹੱਤਤਾ ਧਾਰਨ ਕਰਦੀਆਂ ਹਨ

ਜੋ ਟ੍ਰੇਡ ਯੂਨੀਅਨਾਂ, ਪੇਸ਼ਾਵਰ ਅਸੋਸੀਏਸ਼ਨਾਂ, ਇਸਤ੍ਰੀ-ਗਰੁਪ, ਮਨੁੱਖੀ ਅਧਿਕਾਰਾਂ ਤੇ ਵਿਕਾਸ ਲਈ ਸੰਸਥਾਵਾਂ, ਸਵੈ-ਸਹਾਇਤਾ ਗਰੁਪ, ਧਾਰਮਕ ਸੰਸਥਾਵਾਂ ਜਾਂ ਕਿਸੇ ਵੀ ਪ੍ਰਕਾਰ ਦੀਆਂ ਜਨਤਕ ਜਥੇਬੰਦੀਆ। ਪ੍ਰਗਟਾਉ ਦੀ ਅਤੇ ਇਕੱਤਰ ਹੋਣ ਦੀ ਆਜ਼ਾਦੀ ਦੇ ਵਾਤਾਵਰਣ ਵਿਚ ਇਸ ਤਰ੍ਹਾਂ ਦੀਆਂ ਸੰਸਥਾਵਾ ਆਪਣੇ ਆਪ ਹੀ, ਸਭਾਵਿਕ ਤੌਰ ਤੇ, ਵਿਕਸਿਤ ਹੋਣਗੀਆਂ, ਕਿਉਂਜੁ ਲੋਕ ਆਪਣੇ ਮਾਮਲੇ ਸੰਗਠਤ ਕਰਨ ਲਈ ਅਤੇ ਆਪਣੇ ਹਿਤਾਂ ਦੀ ਰਖਿਆ ਤੇ ਉਨਤੀ ਲਈ ਸਾਂਝੇ ਅਮਲ ਦੀ ਲੋੜ ਨੂੰ ਮੰਨਦੇ ਹਨ। ਪਰ, ਉਨ੍ਹਾਂ ਦੀ ਹੌਸਲਾ-ਅਫ਼ਜ਼ਾਈ ਸਰਕਾਰੀ ਮਾਨਤਾ ਰਾਹੀਂ ਵੀ ਕੀਤੀ ਜਾ ਸਕਦੀ ਹੈ। ਉਦਾਹਰਣ ਸਰੂਪ, ਸਰਕਾਰੀ ਨੀਤੀ ਦੇ ਸੰਬੰਧਿਤ ਖੇਤਰਾਂ ਵਿਚ ਲੋਕਾਂ ਦੇ ਸਿਰਜਣਾਤਮਕ ਰੋਲ ਦੇ ਸਿਲਸਿਲੇ ਵਿਚ।

## *65. ਕੀ ਸਿਵਿਲ ਸੰਸਥਾਵਾਂ ਅ-ਲੋਕਤੰਤਰੀ ਹੋ ਸਕਦੀਆਂ ਹਨ ?*

ਇਹ ਤਥ ਕਿ ਸਿਵਿਲ ਸਮਾਜ ਦੀਆਂ ਅਸੋਸੀਏਸ਼ਨਾਂ ਤੇ ਇੰਸਟੀਚਿਊਸ਼ਨ (ਸੰਸਥਾਵਾ) ਆਜ਼ਾਦ ਹੁੰਦੇ ਹਨ, ਅਰਥਾਤ, ਸਵੈ-ਸੰਗਠਤ ਤੇ ਸਵੈ-ਵਿੱਤੀ ਹੁੰਦੇ ਹਨ, ਇਹ ਅਰਥ ਰਖਦਾ ਹੈ ਕਿ ਸਰਕਾਰੀ ਨੀਤੀ ਦੇ ਨਿਸਚਿਤ ਪੱਖਾ ਨੂੰ ਤਬਦੀਲ ਕਰਨ, ਇਥੋਂ ਤਕ ਕਿ ਬੇਅਸਰ ਕਰਨ ਦੇ ਅਧਿਕਾਰ ਦੇ ਮਾਲਕ ਹੋ ਸਕਦੇ ਹਨ। ਉਹ ਸਥਾਨ ਜਿਥੇ ਇਹ ਸੰਸਥਾਵਾਂ ਅ-ਲੋਕਤੰਤਰ ਬਣ ਜਾਂਦੀਆਂ ਹਨ, ਉਹਦੀ ਵਿਆਖਿਆ ਆਸਾਨ ਨਹੀਂ। ਲੋਕਤੰਤਰੀ ਤੌਰ 'ਤੇ ਚੁਣੀਆਂ ਗਈਆਂ ਬਹੁਤੀਆ ਸਰਕਾਰਾਂ ਸੰਗਠਤ ਸਮਾਜਕ ਹਿਤਾਂ ਨਾਲ ਸਲਾਹ-ਮਸ਼ਵਰਾ ਤੇ ਸਮਝੌਤਾ ਕਰਨਗੀਆਂ, ਕਿਉਂਜੁ ਇਹ ਸਹਿਮਤੀ ਰਾਹੀਂ ਹਕੂਮਤ ਚਲਾਉਣ ਦਾ ਜਰੂਰੀ ਲੱਛਣ ਹੁੰਦਾ ਹੈ। ਪਰ, ਕੁਝ ਹਿਤ-ਗਰੁਪਾ ਨੂੰ ਦੂਜਿਆਂ ਦੇ ਟਾਕਰੇ ਉਤੇ ਸਰਕਾਰ ਉਤੇ ਵਧੇਰੇ ਅਸਰ ਹਾਸਲ ਹੁੰਦਾ ਹੈ। ਅਤੇ ਅਜੇਹਾ ਉਨ੍ਹਾਂ ਦੇ ਸੰਗਠਨ, ਧਨ ਜਾਂ ਸੰਬੰਧਾ ਸਦਕਾ ਹੁੰਦਾ ਹੈ। ਜਿਥੇ ਇਹ ਅਸਰ ਜਨਤਕ ਜਥੇਬੰਦੀਆਂ ਦੀ ਉਪਜ ਹੁੰਦਾ ਹੈ, ਉਥੇ ਇਹਨੂੰ ਉਸ ਦੇ ਮੁਕਾਬਲੇ ਉਤੇ ਵਧੇਰੇ ਲੋਕਤੰਤਰੀ ਸਮਝਿਆ ਜਾਣਾ ਚਾਹੀਦਾ ਹੈ ਜਿਥੇ ਇਹ ਅਸਰ ਮੁੱਠੀ ਭਰ ਲੋਕਾਂ ਦੇ ਹੱਥਾਂ ਵਿਚ ਧਨ ਜਾਂ ਸੱਤਾ ਦੀ ਇਕਾਗਰਤਾ ਦਾ ਨਤੀਜਾ ਹੁੰਦਾ ਹੈ। ਨਾਲੇ, ਜਿਨ੍ਹਾ ਦਾ ਖ਼ੁਦ ਅੰਦਰਲਾ ਸੰਗਠਨ ਇਸ ਪ੍ਰਕਾਰ ਲੋਕਤੰਤਰੀ ਹੁੰਦਾ ਹੈ ਕਿ ਉਨ੍ਹਾਂ ਦੇ ਆਗੂ ਆਪਣੇ ਮੈਂਬਰਾਂ ਦੇ ਅਸਲੀ ਪ੍ਰਤਿਨਿਧੀ ਨਜ਼ਰ ਆ ਸਕਦੇ ਹਨ, ਉਨ੍ਹਾਂ ਨਾਲੋਂ ਵਧੇਰੇ ਗੰਭੀਰ ਵਰਤੋਂ- ਵਿਹਾਰ ਦੇ ਹਕਦਾਰ ਹੁੰਦੇ ਹਨ ਜਿਹੜੇ ਇਸ ਤਰ੍ਹਾਂ ਦੇ ਨਜ਼ਰ ਨਹੀਂ ਆਉਂਦੇ। ਅੰਤ ਵਿਚ, ਲੋਕਤੰਤਰੀ ਸਮਾਜ ਲਈ ਉਨ੍ਹਾਂ ਲੋਕਾਂ ਦੀ ਪ੍ਰਤਿਨਿਧਤਾ ਕਰਨ ਵਾਲੀਆਂ ਜਥੇਬੰਦੀਆਂ ਦੇ ਸੰਬੰਧ ਵਿਚ ਖ਼ਾਸ ਸਲਾਹਕਾਰ ਪਿੜ ਨੂੰ ਮੰਨਣਾ ਜ਼ਰੂਰੀ ਹੈ। ਜਿਹੜੇ ਸਮਾਜਕ, ਆਰਥਕ ਜਾਂ ਸਰੀਰਕ ਨਿਰਯੋਗਤਾ ਦੇ ਕਾਰਨ ਰਾਜਸੀ ਪ੍ਰਕ੍ਰਿਆ ਵਿਚ ਆਪਣੀ ਆਵਾਜ਼ ਦੀ ਸੁਣਵਾਈ ਨਹੀਂ ਕਰਵਾ ਸਕਦੇ, ਅਤੇ ਉਨ੍ਹਾਂ ਦੀ ਪ੍ਰਤਿਨਿਧਤਾ ਕਰਨ ਵਾਲੀਆਂ ਸੰਸਥਾਵਾਂ ਦੀ ਅਣਹੋਂਦ ਵਿਚ ਉਹ ਅਧਿਕ੍ਰਿਤ ਕੀਤੇ ਬਿਨਾਂ ਰਹਿ ਜਾਣਗੇ।

## *66. ਕੀ ਆਰਥਕ ਇੰਸਟੀਚਿਊਸ਼ਨ ਅੰਦਰੂਨੀ ਤੌਰ 'ਤੇ ਲੋਕਤੰਤਰੀ ਹੋਣੇ ਚਾਹੀਦੇ ਹਨ ?*

ਕਈ ਲੋਕਤੰਤਰਵਾਦੀ ਦਲੀਲ ਦਿੰਦੇ ਹਨ ਕਿ ਲੋਕ ਜਿਨ੍ਹਾਂ ਥਾਵਾਂ 'ਤੇ ਕੰਮ ਕਰਦੇ ਹਨ, ਉਹ ਉਨ੍ਹਾਂ ਦੇ ਆਚਰਣ ਨੂੰ ਨਿਰਧਾਰਿਤ ਕਰਨ ਦੇ ਸਿਲਸਿਲੇ ਵਿਚ ਬਹੁਤ ਅਹਿਮ ਹੁੰਦੀਆਂ ਹਨ ਅਤੇ ਕਿ ਕੰਮ ਸਥਾਨ ਦਾ ਲੋਕਤੰਤਰੀਕਰਣ ਕਰਨਾ ਉਨ੍ਹਾਂ ਲੋਕਾਂ ਵਾਸਤੇ ਉਚ-ਪ੍ਰਾਥਮਿਕਤਾ ਵਾਲਾ ਮਾਮਲਾ ਹੋਣਾ ਚਾਹੀਦਾ ਹੈ ਜਿਹੜੇ ਅਸਲੋਂ ਹੀ ਲੋਕਤੰਤਰੀ ਸਮਾਜ ਦੇ ਚਾਹਵਾਨ ਹੁੰਦੇ ਹਨ। ਘਟੋ-ਘੱਟ ਇੰਨਾ ਜ਼ਰੂਰ ਹੋਵੇ ਕਿ ਮਾਲਕਾਂ ਨੂੰ ਟ੍ਰੇਡ ਯੂਨੀਅਨਾਂ ਵਿਚ ਕਾਮਿਆਂ ਦੇ ਸਵੈ-ਸੰਗਠਨ ਉਪਰ ਕਿਸੇ ਕਿਸਮ ਦੀ ਰੋਕ ਲਾਉਣ ਦੀ ਆਗਿਆ ਨਾ ਦਿਤੀ ਜਾਵੇ, ਤਾਂ ਜੁ ਕਾਮੇ ਆਪਣੇ ਜੀਵਨ-ਮਿਆਰਾ ਦੀ ਅਤੇ ਕੰਮ ਦੀਆ ਤੇ ਮੁਲਾਕਾਤ ਦੀਆਂ ਹਾਲਤਾਂ ਦੀ ਰਖਿਆ ਤੇ ਇਹਨਾਂ ਨੂੰ ਬਿਹਤਰ ਬਣਾਉਣ ਲਈ ਮਿਲ ਕੇ ਕੰਮ ਕਰ ਸਕਣ। ਵਧੇਰੇ ਕਾਮਨਾਵੰਤ ਟੀਚਿਆ ਵਿਚ ਸਹਿ-ਨਿਰਧਾਰਣ ਜੋ ਸਮੁਚੇ ਸੰਗਠਨ ਦੀ ਸਫਲਤਾ ਲਈ ਮੁਲਾਜਮਾਂ ਨੂੰ ਕੁਝ ਜ਼ੁੰਮੇਵਾਰੀ ਅਤੇ ਪ੍ਰਤਿਬੱਧਤਾ ਸੌਂਪਦੀਆਂ ਹਨ। ਭਾਵੇਂ ਇਹ ਦਲੀਲ ਦਿਤੀ ਜਾ ਸਕਦੀ ਹੈ ਕਿ ਇਸ ਤਰ੍ਹਾਂ ਦੀਆ ਸਕੀਮਾਂ ਕਾਰਨ ਮਾਲਕਾਂ ਲਈ ਕਾਮਿਆ ਨੂੰ ਕੰਮਾਂ ਤੋਂ ਜਵਾਬ ਦੇਣਾ ਤੇ ਕਿਰਤ-ਅਨੁਸਾਸਨ ਨੂੰ ਯਕੀਨੀ ਬਣਾਉਣਾ ਵਧੇਰੇ ਮੁਸਕਲ ਹੋ ਜਾਂਦਾ ਹੈ। ਇਸ ਸੁਝਾਉ ਦੇ ਪੱਖ ਵਿਚ ਕਾਫ਼ੀ ਸਬੂਤ ਮਿਲਦੇ ਹਨ ਕਿ ਇਹ ਫ਼ਰਮਾਂ ਆਧੁਨਿਕ ਆਰਥਕਤਾ ਵਿਚ ਵਧੇਰੇ ਪ੍ਰਭਾਵਸ਼ਾਲੀ ਤਰ੍ਹਾ ਕੰਮ ਚਲਾਉਂਦੀਆਂ ਹਨ ਜੋ ਆਪਣੇ ਮੁਲਾਜ਼ਮਾਂ ਦੀਆਂ ਰਚਨਾਤਮਕ ਸਕਤੀਆਂ ਦੀ ਹੌਸਲਾ-ਅਫ਼ਜ਼ਾਈ ਕਰ ਸਕਦੀਆਂ ਹਨ ਅਤੇ ਇਸ ਸਿਲਸਿਲੇ ਵਿਚ ਸਭ ਤੋਂ ਵਧੀਆ ਪ੍ਰਾਪਤੀ ਉਨ੍ਹਾ ਨਾਲ 'ਅਧੀਨਾਂ' ਵਜੋ ਨਹੀਂ ਸਗੋਂ ਨਾਗਰਿਕਾਂ ਵਜੋਂ ਸਲੂਕ ਸਦਕਾ ਹੋ ਸਕਦੀ ਹੈ। ਦੂਜੇ ਸ਼ਬਦਾ ਵਿਚ ਲੋਕਤੰਤਰ ਅਤੇ ਸਯੋਗਤਾ ਦਾ ਇਕ ਦੂਜੇ ਨਾਲ ਵਿਰੋਧੀ ਹੋਣਾ ਜ਼ਰੂਰੀ ਨਹੀ, ਭਾਵੇਂ ਕੰਮ-ਸਥਾਨ ਦੇ ਲੋਕਤੰਤਰੀਕਰਣ ਤੇ ਪ੍ਰਬੰਧਕਾ ਅਤੇ ਆਮ ਕਾਮਿਆਂ (ਸਾਪ ਫਲੋਰ) ਵਿਚਕਾਰ ਤਨਖ਼ਾਹ ਅਤੇ ਕੰਮ-ਹਾਲਤਾ ਦੇ ਸਿਲਸਿਲੇ ਵਿਚ ਵੱਡੇ ਫਰਕਾ ਦੇ ਆਧੁਨਿਕੀਕਰਣ ਲਈ ਦਬਾਉ ਪੈਦਾ ਕਰਨ ਦੀ ਆਸ ਰਖੀ ਜਾ ਸਕਦੀ ਹੈ।

## ਆਰਥਕ ਸੰਸਥਾਵਾਂ ਦੀ ਜਾਵਬਦੇਹੀ

ਲੋਕਤੰਤਰੀ ਸਮਾਜ ਵਿਚ ਆਰਥਕ ਸੰਸਥਾਵਾਂ ਦੀਆਂ ਵੀ ਆਪਣੀਆਂ ਸਥਾਨਕ ਕਮਿਊਨਿਟੀਆਂ (ਭਾਈਚਾਰੇ) ਵੱਲ, ਖਾਸ ਤੌਰ ਤੇ ਇਹਨਾਂ ਦੇ ਵਾਤਾਵਰਨੀ ਅਸਰ ਦੇ ਸੰਬੰਧ ਵਿਚ ਜ਼ੁੰਮੇਵਾਰੀਆਂ ਹੁੰਦੀਆਂ ਹਨ। ਜਿਵੇਂ ਨਾਗਰਿਕਾ ਨੂੰ ਰਾਜਸੀ ਸੰਸਥਾਵਾਂ ਤੋਂ ਨੁਕਸਾਨ ਦੀ ਤਲਾਫ਼ੀ ਦਾ ਹਕ ਹਾਸਲ ਹੈ ਜੇਕਰ ਉਨ੍ਹਾਂ ਦੇ ਹਿਤਾਂ ਨੂੰ ਉਨ੍ਹਾਂ ਦੀਆਂ ਗਤੀਵਿਧੀਆਂ ਤੋਂ ਹਾਨੀ ਪੁਜਦੀ ਹੈ, ਉਵੇਂ ਹੀ ਸਿਹਤ ਤੇ ਭੌਤਿਕੀ ਭਲਾਈ ਨੂੰ ਨਿਰਧਾਰਣ ਯੋਗ ਹਾਨੀ ਦੀ ਹਾਲਤ ਵਿਚ ਪ੍ਰਾਈਵੇਟ ਫ਼ਰਮਾਂ ਤੋਂ ਤਲਾਫ਼ੀ ਦਾ ਹਕ ਲੋਕਾਂ ਨੂੰ ਹਾਸਲ ਹੋਣਾ ਚਾਹੀਦਾ ਹੈ। ਇਸ ਲਈ ਪ੍ਰਾਈਵੇਟ (ਨਿੱਜੀ) ਆਰਥਕ

ਸੰਸਥਾਵਾਂ ਤੋਂ ਆਸ ਰਖੀ ਜਾਵੇ ਕਿ ਉਹ ਕਾਨੂੰਨੀ ਨਿਯੰਤਰਣ ਅਤੇ ਵਾਤਾਵਰਨੀ ਬਚਾਉ ਦੇ ਪ੍ਰਭਾਵਕਾਰੀ ਚੌਖਠੇ ਦੇ ਅੰਦਰ-ਅੰਦਰ ਹੀ 'ਕ੍ਰਿਆਸ਼ੀਲ ਰਹਿਣਗੀਆਂ।

## *67 ਕੀ ਲੋਕਤੰਤਰ ਨੂੰ ਪ੍ਰਾਈਵੇਟ ਸੰਮਤੀ ਦੀ ਲੋੜ ਹੈ ?*

ਮੰਡੀ ਦੀ ਆਰਥਕਤਾ ਵਾਸਤੇ ਅਵਸ਼ਕਤਾ ਦੇ ਰੂਪ ਵਿਚ ਪ੍ਰਾਈਵੇਟ ਸੰਪਤੀ ਦੀ ਸਥਾਪਨਾ ਦੇ ਹੱਕ ਵਿਚ ਆਰਥਕ ਦਲੀਲਾਂ ਤੋਂ ਇਲਾਵਾ, ਰਾਜ ਤੋਂ ਸੁਤੰਤਰ ਰਾਜਸੀ ਸਰਗਰਮੀ ਜਾਰੀ ਰਖਣ ਲਈ ਇਹਦੀ ਮਹੱਤਤਾ ਨਾਲ ਸੰਬੰਧਿਤ ਨਿਗਰ ਰਾਜਸੀ ਦਲੀਲਾਂ ਵੀ ਦਿਤੀਆਂ ਜਾਂਦੀਆ ਹਨ। ਇਸ ਤਰ੍ਹਾਂ ਪ੍ਰਾਈਵੇਟ ਸੰਪਤੀ ਨੂੰ ਸਿਵਿਲ ਸਮਾਜ ਦੀ ਕੇਂਦਰੀ ਸਥਾਪਨਾ ਵਜੋਂ ਅਤੇ ਰਾਜਸੀ ਆਜ਼ਾਦੀ ਲਈ ਬਚਾਉ ਵਜੋਂ ਵੇਖਿਆ ਜਾਂਦਾ ਹੈ।

## ਪ੍ਰਾਈਵੇਟ ਸੰਪਤੀ ਦੀਆਂ ਹੱਦਾਂ

ਪਰ ਇਸਦੇ ਇਹ ਅਰਥ ਨਹੀਂ ਕਿ ਪ੍ਰਾਈਵੇਟ ਸੰਪਤੀ ਦੇ ਅਧਿਕਾਰਾਂ ਵਿਚ ਹਰ ਰਾਜਸੀ ਦਖ਼ਲ ਦਾ, ਵਿਅਕਤੀਗਤ ਆਜ਼ਾਦੀ ਨੂੰ ਖ਼ਤਰੇ ਵਜੋਂ, ਵਿਰੋਧ ਕੀਤਾ ਜਾਣਾ ਚਾਹੀਦਾ ਹੈ। ਖ਼ੁਦ ਪ੍ਰਾਈਵੇਟ ਸੰਪਤੀ ਦੀ ਸਥਾਪਨਾ ਵਿਅਕਤੀਗਤ ਆਜ਼ਾਦੀ ਦੀ ਸਮਾਜਕ ਤੌਰ 'ਤੇ ਮੰਨੀ ਹੋਈ ਅਤੇ ਲਾਗੂ ਕੀਤੀ ਹੋਈ ਸੀਮਾਬਧਤਾ ਉਪਰ ਆਰੰਭ ਕੀਤੀ ਗਈ ਹੈ। ਹਰ ਮਲਕੀਅਤ ਦੀ ਅਨੰਨ ਵਰਤੋਂ ਇਹਨੂੰ ਪਹਿਲਾਂ ਮੰਨ ਕੇ ਤੁਰਦੀ ਹੈ ਕਿ ਇਹਦੇ ਤਕ ਰਸਾਈ ਬਾਰੇ ਦੂਜਿਆਂ ਦੀ ਆਜ਼ਾਦੀ ਸੀਮਿਤ ਹੈ। ਇਸ ਲਈ ਇਸ ਆਜ਼ਾਦੀ ਤੋਂ ਜਿਨ੍ਹਾਂ ਸ਼ਰਤਾਂ ਉਤੇ ਇਨਕਾਰ ਕੀਤਾ ਜਾਣਾ ਹੈ ਉਹ ਸਮਾਜਕ ਤੌਰ 'ਤੇ ਨਿਰਧਾਰਿਤ ਹੋਣੀਆਂ ਜ਼ਰੂਰੀ ਹਨ ਅਤੇ, ਅਸੂਲ ਤੋਂ ਜਿਵੇਂ ਕਿ ਖ਼ੁਦ ਹਾਲਾਤ ਵਿਚ ਭਿੰਨਤਾ ਹੋਵੇ, ਉਹ ਕਾਨੂੰਨਸਾਜ਼ ਵਿਭਿੰਨਤਾ ਦੇ ਅਧੀਨ ਹੋਣ। ਸੰਖੇਪ ਵਿਚ, ਸੰਪਤੀ ਦੀ ਵਰਤੋਂ ਕਾਨੂੰਨ ਰਾਹੀਂ ਜਾਇਜ਼ ਤੌਰ ਉਤੇ ਕੰਟਰੋਲ ਕੀਤੀ ਜਾ ਸਕਦੀ ਹੈ, ਅਤੇ ਇਸਦੀ ਵੰਡ ਦਾ ਪੈਟਰਨ ਸਰਕਾਰੀ ਨੀਤੀ ਦੀ ਜਾਇਜ਼ ਫ਼ਿਕਰਮੰਦੀ ਹੋ ਸਕਦੀ ਹੈ। ਇਸ ਲਈ, ਨਿੱਜੀ ਸੰਪਤੀ ਦਾ ਅਸੂਲ ਭਾਵੇਂ ਲੋਕਤੰਤਰ ਲਈ ਮਹੱਤਵਪੂਰਨ ਹੈ, ਇਹ ਕੁਦਰਤੀ ਤੇ ਨਿਰਪੇਖ ਅਧਿਕਾਰ ਨਹੀਂ ਹੋ ਸਕਦਾ, ਸਗੋਂ ਇਹਦੀ ਸਥਾਪਨਾ ਸਾਂਝੇ ਤੌਰ 'ਤੇ ਸਹਿਮਤੀ ਵਾਲੀਆਂ ਸ਼ਰਤਾਂ ਉਤੇ ਅਤੇ ਹੱਦਾਂ ਦੇ ਅੰਦਰ-ਅੰਦਰ ਹੀ ਹੋ ਸਕਦੀ ਹੈ।

## *68. ਕੀ ਲੋਕਤੰਤਰ ਆਰਥਕ ਨਾ-ਬਰਾਬਰੀ ਦੇ ਅਨੁਕੂਲ ਹੈ ?*

ਇਸ ਸਵਾਲ ਦਾ ਜਵਾਬ ਆਸਾਨੀ ਨਾਲ 'ਹਾਂ' ਜਾਂ 'ਨਹੀਂ' ਵਿਚ ਨਹੀਂ ਦਿਤਾ ਜਾ ਸਕਦਾ, ਕਿਉਂਜੁ ਮਾਮਲਾ ਤਾਂ ਨਾ-ਬਰਾਬਰੀ ਦੇ ਦਰਜੇ ਦਾ ਹੈ। ਕਿਸੇ ਸਮਾਜ ਵਿਚ ਜਿੰਨੀਆਂ ਬਹੁਤੀਆਂ ਆਰਥਕ ਨਾ-ਬਰਾਬਰੀਆਂ ਹੋਣਗੀਆਂ ਪ੍ਰਭਾਵਕਾਰੀ ਰਾਜਸੀ ਬਰਾਬਰੀ ਦੀ ਪ੍ਰਾਪਤੀ ਓਨੀ ਹੀ ਵਧੇਰੇ ਮੁਸ਼ਕਲ ਬਣ ਜਾਵੇਗੀ ਕਿਉਂਜੁ ਧਨ ਦੀ

ਇਕੱਤਰਤਾ ਨੂੰ ਰਾਜਸੀ ਨਤੀਜੇ ਕੱਢਣ ਦੇ ਸਿਲਸਿਲੇ ਵਿਚ ਅਹਿਮ ਵਸੀਲੇ ਵਜੋਂ ਵਰਤਿਆ ਜਾ ਸਕਦਾ ਹੈ। ਬਹੁਤੇ ਅਤਿਅੰਤ ਮਾਮਲਿਆਂ ਵਿਚ, ਧਨਵਾਨ ਲੋਕ ਗਰੀਬਾਂ ਦੇ ਵੋਟਾਂ ਨੂੰ ਆਪਣੇ ਹਿਤਾਂ ਲਈ ਸੰਭਾਵੀ ਖਤਰੇ ਦੇ ਰੂਪ ਵਿਚ ਵੇਖਣਗੇ ਤੇ ਇਹ ਗੱਲ ਚੋਣ-ਪ੍ਰਕ੍ਰਿਆ ਦੇ ਦੌਰਾਨ ਉਨ੍ਹਾਂ ਵਲੋਂ ਚਾਲਬਾਜ਼ੀਆਂ ਨੂੰ ਅਤੇ ਇਸ ਪ੍ਰਕ੍ਰਿਆ ਨੂੰ ਹੀ ਢਾਹ ਲਾਉਣ ਨੂੰ ਜਾਇਜ਼ ਠਹਿਰਾਉਂਦੀ ਹੈ। ਦੂਜੇ ਪਾਸੇ, ਜੇ ਗਰੀਬ ਲੋਕਾਂ ਨੂੰ ਲੋਕਤੰਤਰੀ ਸਾਧਨਾਂ ਦੁਆਰਾ ਆਪਣੀ ਹਾਲਤ ਸੁਧਾਰਨ ਲਈ ਕੋਈ ਸੰਭਾਵਨਾ ਨਜ਼ਰ ਨਹੀਂ ਆਉਂਦੀ, ਉਹ ਲੋਕਤੰਤਰ ਦੇ ਸਮਰਥਨ ਨੂੰ ਮਹੱਤਵ ਨਹੀਂ ਦੇਣਗੇ। ਇਸ ਲਈ ਸਵਾਲ ਬਸ ਲੋਕਤੰਤਰ ਦੀ ਗੁਣਵੰਤਾ ਦਾ ਨਹੀ, ਸਗੋਂ ਕਿਸੇ ਵੀ ਸ਼ਕਲ ਵਿਚ ਇਹਨੂੰ ਕਾਇਮ ਰਖਣ ਦਾ ਹੈ।

## ਰਾਜਸੀ ਨਾ-ਬਰਾਬਾਰੀ ਨੂੰ ਘੱਟ ਤੋਂ ਘੱਟ ਕਰਨਾ

ਪਰ, ਮੰਡੀ ਦੀ ਆਰਥਕਤਾ ਵਿੱਚ ਆਰਥਕ ਨਾ-ਬਰਾਬਰੀ ਕਿਸੇ ਹਦ ਤਕ ਅਟੱਲ ਵੀ ਤੇ ਯੋਗ ਵੀ ਹੋ ਸਕਦੀ ਹੈ। ਲੋਕਤੰਤਰਵਾਦੀਆਂ ਦੀ ਫ਼ਿਕਰਮੰਦੀ ਇਹ ਹੋਵੇ ਕਿ ਇਸ ਤਰ੍ਹਾਂ ਦੀ ਨਾ-ਬਰਾਬਰੀ ਦੇ ਰਾਜਸੀ ਪ੍ਰਭਾਵ ਤੇ ਮਹੱਤਤਾ ਨੂੰ, ਜਿਵੇਂ ਕਿ ਇਹ ਵਾਪਰਦੇ ਹਨ, ਘੱਟ ਤੋਂ ਘੱਟ ਕੀਤਾ ਜਾਵੇ. ਇਸ ਪਾਸੇ ਤਾਂ ਇਹ ਕਰੜਾ ਜਿਹਾ ਰਿਸਤਾ ਕਾਇਮ ਹੋ ਜਾਣਾ ਚਾਹੀਦਾ ਹੈ · ਪੈਸੇ ਦੀ ਰਕਮ ਦੀ ਹੱਦ ਬੰਨਣੀ ਜੋ ਪਾਰਟੀਆ ਤੇ ਵਿਅਕਤੀਗਤ ਉਮੀਦਵਾਰ, ਦੋਵੇ, ਚੋਣ-ਮੁਹਿੰਮਾਂ ਉਤੇ ਖਰਚ ਕਰ ਸਕਦੇ ਹਨ, ਮੀਡੀਆ ਦੀ ਮਾਲਕੀ ਦੇ ਕੇਂਦਰੀਕਰਣ ਨੂੰ ਰੋਕਣਾ ਅਤੇ ਇਹ ਮੰਗ ਕਰਨਾ ਕਿ ਹਰ ਪ੍ਰਾਕਰ ਦੀ ਜਨਤਕ ਮੁਹਿੰਮ ਚਲਾਉਣ ਅਤੇ ਪਾਰਟੀਆਂ ਲਈ ਫੰਡ ਦੇ ਰੂਪ ਵਿਚ ਦਿਤੀ ਜਾਣ ਵਾਲੀ ਰਕਮ ਦੇ ਸੋਮੇ ਸਪਸਟ ਕੀਤੇ ਜਾਣ। ਦੂਜੇ ਪਾਸੇ, ਨਾਗਰਿਕਾ ਨੂੰ ਜੀਵਨ ਦੀਆਂ ਘਟੋ-ਘੱਟ ਲੋੜਾਂ ਦੀ ਜ਼ਾਮਨੀ ਦਿਤੀ ਜਾਵੇ ਜੋ ਕਿਸੇ ਵੀ ਕਾਰਗਰ ਤੇ ਪ੍ਰਭਾਵਕਾਰੀ ਨਾਗਰਿਕਤਾ ਮਾਣਨ ਲਈ ਸਰਤ ਹਨ।

## *69. ਕੀ ਲੋਕਤੰਤਰ ਦਾ ਨਿਰਭਰ ਆਰਥਕ ਵਿਕਾਸ ਉਤੇ ਹੈ ?*

ਇਸ ਸੰਬੰਧੀ ਕਾਫ਼ੀ ਸਬੂਤ ਮਿਲਦੇ ਹਨ ਕਿ ਜਿੰਨਾਂ ਕੋਈ ਦੇਸ ਆਰਥਕ ਤੌਰ 'ਤੇ ਵਿਕਸਿਤ ਹੋਵੇਗਾ, ਉਥੇ, ਸੱਤਾਵਾਦੀ ਸ਼ਾਸਨ ਵੱਲ ਪਿਛਾਹ ਧੱਕੇ ਜਾਣ ਤੋਂ ਬਿਨਾਂ, ਲੋਕਤੰਤਰ ਦੇ ਜਾਰੀ ਰਹਿਣ ਦੀਆਂ ਸੰਭਾਵਨਾਵਾਂ ਬਹੁਤ ਵਧੇਰੇ ਹੋਣਗੀਆਂ। ਇਹ ਉਨ੍ਹਾਂ ਪ੍ਰਭਾਵਾਂ ਸਦਕਾ ਹੈ ਜਿਹੜੇ ਆਰਥਕ ਵਿਕਾਸ ਕਾਰਨ ਨਾਗਰਿਕਾਂ ਦੇ ਸਮੂਹ ਉਤੇ ਅਤੇ ਸਿਵਿਲ ਸਮਾਜ ਦੇ ਢਾਂਚੇ ਉਤੇ ਪੈਂਦੇ ਹਨ। ਵਿਸ਼ਾਲ ਤੌਰ 'ਤੇ ਪੜ੍ਹਨਾ ਅਤੇ ਸਿਖਿਆ ਦੇ ਪਸਾਰ ਕਾਰਨ ਵਧੇਰੇ ਪ੍ਰੋਢ ਅਤੇ ਬਾ-ਖ਼ਬਰ ਚੋਣ-ਕਾਰਾਂ ਦਾ ਪ੍ਰਗਟਾਉ ਹੁੰਦਾ ਹੈ। ਵਿਸਤ੍ਰਿਤ ਮਧ-ਵਰਗ ਨਾਲ, ਜੋ ਵੰਨ-ਸੁਵੰਨੇ ਟੈਕਨੀਕਲ ਤੇ ਪੇਸ਼ਾਵਰ ਰੋਲ ਅਦਾ ਕਰਦਾ ਹੈ, ਹਕੂਮਤ ਦੀਆਂ ਪਿਤਰੀ ਜਾਂ ਸੱਤਾਵਾਦੀ ਸ਼ਕਲਾਂ ਦੀ ਵਧੇਰੇ ਮੁਜਾਹਮਤ ਹੁੰਦੀ ਹੈ। ਅਤੇ ਆਰਥਕ ਵਿਕਾਸ ਦੀ ਪ੍ਰਕ੍ਰਿਆ ਸਿਵਿਲ ਸਮਾਜ

ਦੀ ਪੇਚੀਦਗੀ ਅਤੇ ਸਵੈ-ਸੰਗਠਤ ਗਰੁਪਾਂ ਅਤੇ ਸੰਸਥਾਵਾਂ ਦੀ ਵੰਨ-ਸੁਵੰਨਤਾ ਨੂੰ ਵਧਾਉਂਦੀ ਹੈ ਜਿਨ੍ਹਾਂ ਵਿਚ ਇਹ ਵਿਸ਼ਵਾਸ ਮੌਜੂਦ ਹੁੰਦਾ ਹੈ ਕਿ ਉਹ ਸਰਕਾਰੀ ਮੁਦਾਖ਼ਲਤ ਵਿਰੁਧ ਆਪਣੀ ਆਜ਼ਾਦੀ ਤੇ ਸੁਤੰਤਰਤਾ ਦੀ ਰਖਿਆ ਕਰਨਗੇ।

## ਅਪਵਾਦ

ਪਰ, ਇਹ ਸਿੱਟਾ ਕੱਢਣਾ ਗ਼ਲਤ ਹੋਵੇਗਾ ਕਿ ਲੋਕਤੰਤਰ ਨੂੰ ਕੇਵਲ ਉਥੇ ਹੀ ਜਾਰੀ ਰਖਿਆ ਜਾ ਸਕਦਾ ਹੈ ਜਿਥੇ ਉਚੇ ਪੱਧਰ ਦਾ ਆਰਥਕ ਵਿਕਾਸ ਮਿਲਦਾ ਹੈ। ਸਭਨਾਂ ਮਹਾਂਦੀਪਾਂ ਵਿਚ ਹੀ ਅਜਿਹੇ ਦੇਸਾ ਦੀਆਂ ਮਿਸਾਲਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਆਰਥਕ ਵਿਕਾਸ ਦੇ ਨੀਵੇਂ ਪੱਧਰਾਂ ਦੇ ਬਾਵਜੂਦ ਜੋ ਜੀ-ਪ੍ਰਤੀ ਕੁੱਲ-ਰਾਸ਼ਟਰੀ-ਉਪਜ (ਜੀ.ਐਨ.ਪੀ) ਉਤੇ ਆਧਾਰਿਤ ਹੁੰਦਾ ਹੈ, ਕਈ ਦਹਾਕਿਆ ਤੋਂ ਖੁਲ੍ਹਾ ਚੋਣ-ਮੁਕਾਬਲਾ ਅਤੇ ਸਿਵਿਲ ਤੇ ਰਾਜਸੀ ਆਜ਼ਾਦੀਆਂ ਕਾਇਮ ਰਹੀਆਂ ਹਨ (ਜਿਵੇਂ ਕਿ ਇੰਡੀਆ, ਜੈਮੇਕਾ, ਬੋਟਸਵਾਨਾ)। ਆਰਥਕ ਵਿਕਾਸ ਦੇ ਨਿਸਚਿਤ ਪਧਰ ਨਾਲੋਂ ਰਾਸਟਰ ਵਿਆਪੀ ਪੜ੍ਹਤਾ ਦੀ ਹੌਸਲਾ-ਅਫ਼ਜ਼ਾਈ ਕਰਨ ਵਾਲੀਆਂ ਸਰਕਾਰੀ ਨੀਤੀਆਂ ਦਾ ਵਧੇਰੇ ਮਹੱਤਵ ਹੋ ਸਕਦਾ ਹੈ। ਨਵੇਂ-ਨਵੇਂ ਲੋਕਤੰਤਰਾਂ ਨੂੰ ਤਾਂ ਇਸਦੀ ਹੋਰ ਸਭ ਕਾਸੇ ਨਾਲੋਂ ਵਧੇਰੇ ਲੋੜ ਹੈ ਕਿ ਆਰਥਕ ਉਨਤੀ ਕਾਇਮ ਰਖਣ ਯੋਗ ਹੋਵੇ, ਉਨ੍ਹਾਂ ਦਾ ਅਰੰਭ ਭਾਵੇਂ ਵਿਕਾਸ ਦੇ ਕਿਸੇ ਵੀ ਪੱਧਰ ਤੋਂ ਹੋਇਆ ਹੋਵੇ, ਤਾਂ ਜੁ ਸਮਾਜ ਦੀਆਂ ਵਖ ਵਖ ਪਰਤਾਂ ਸੁਧਾਰ ਤੇ ਕਾਰਜ ਵਿਚ ਹਿਸਾ ਪਾ ਸਕਣ, ਅਤੇ ਤਕਸੀਮ-ਸੰਬੰਧੀ ਝਗੜਿਆਂ ਦੀ ਤੀਬਰਤਾ ਨੂੰ ਮਧਮ ਕਰ ਸਕੇ। ਅੰਤਰਰਾਸਟਰੀ ਆਰਥਕ ਏਜੰਸੀਆ ਦੀਆਂ, ਅਤੇ ਵਿਕਸਿਤ ਦੇਸ਼ਾਂ ਦੀਆ ਨੀਤੀਆਂ ਇਸ ਪ੍ਰਸੰਗ ਵਿਚ ਅਹਿਮ ਮਦਦ ਵੀ ਦੇ ਸਕਦੀਆਂ ਹਨ ਤੇ ਰੋਕ ਵੀ ਪਾ ਸਕਦੀਆਂ ਹਨ।

## *70. ਕੀ ਮਜ਼ਹਬ ਲੋਕਤੰਤਰ ਦਾ ਸਹਾਈ ਹੁੰਦਾ ਹੈ ਜਾਂ ਬਾਧਕ ਬਣਦਾ ਹੈ ?*

ਇਹ ਇਕ ਹੋਰ ਸਵਾਲ ਹੈ ਜਿਸਦਾ 'ਹਾਂ' ਜਾਂ 'ਨਹੀਂ' ਵਿਚ ਕੋਈ ਸਰਲ ਉਤਰ ਨਹੀਂ ਦਿਤਾ ਜਾ ਸਕਦਾ, ਕਿਉਂਜੁ ਬੜੇ ਕੁਝ ਦਾ ਨਿਰਭਰ ਸੰਦਰਭ ਉਤੇ ਹੁੰਦਾ ਹੈ ਇਹ ਵੀ ਸੰਭਵ ਨਹੀਂ ਕਿ ਵੱਡੇ ਵਿਸ਼ਵ ਧਰਮਾਂ (ਮਜ਼ਹਬਾਂ) ਨੂੰ ਸਪਸ਼ਟ ਪ੍ਰਾਵਰਗ ਵਿਚ ਵੰਡਿਆ ਜਾ ਸਕੇ, ਜਿਵੇਂ ਕਿ ਉਹ ਜਿਹੜੇ ਲੋਕਤੰਤਰ ਦੇ ਸਹਾਇਕ ਹਨ, ਉਹ ਜਿਹੜੇ ਨਿਰਪਖ ਹਨ, ਅਤੇ ਉਹ ਜਿਨ੍ਹਾਂ ਦੇ ਅਸਰ ਲੋਕਤੰਤਰ ਨੂੰ ਅਸਥਿ ਬਣਾਉਂਦੇ ਹਨ, ਕਿਉਂਜੁ ਸਭਨਾਂ ਧਰਮਾਂ ਵਿਚ ਹੀ ਵੰਨ-ਸੁਵੰਨੀਆਂ ਟਾਕਰਵੀਅ ਰੁਚੀਆਂ ਪਾਈਆਂ ਜਾਂਦੀਆਂ ਹਨ। ਇਤਿਹਾਸਕ ਤੌਰ 'ਤੇ ਈਸਾਈ ਧਰਮ ਨੇ ਬਾਦਸ਼ਾਹਾਂ ਦੇ ਰੱਬੀ ਅਧਿਕਾਰ ਦੀ ਵੀ ਹਿਮਾਇਤ ਕੀਤੀ ਅਤੇ ਸਮਾਨਤਾਵਾਦ ਜਨਸੱਤਾਵਾਦ ਦੀ ਵੀ। ਇਕੋ ਤੇ ਓਸੇ ਹੀ ਵੇਲੇ ਈਸਾਈ ਮਤ ਦੇ ਦੂਜੇ ਧਰਮ ਦੇ ਅੰਦਰ-ਅੰਦਰ ਪ੍ਰਭਾਵਕਾਰੀ ਗਰੁਪ ਸੱਤਾਧਾਰੀ ਸ਼ਾਸਨਾਂ ਦਾ ਸਮਰਥਨ ਕਰਦੇ ਰ

ਹਨ, ਜਦ ਕਿ ਦੂਸਰੇ ਗਰੁਪਾਂ ਨੇ ਇਹਨਾਂ ਸ਼ਾਸਨਾਂ ਦਾ ਵਿਰੋਧ ਕਰਕੇ, ਜਾਂ ਇਹਨਾਂ ਸਾਧਨਾਂ ਵਲੋਂ ਮਨੁੱਖੀ ਅਧਿਕਾਰ ਦੀਆਂ ਉਲੰਘਣਾਵਾਂ ਉਤੋਂ ਪਰਦਾ ਲਾਹ ਕੇ, ਆਪਣੇ ਜੀਵਨ ਲਈ ਖ਼ਤਰਾ ਸਹੇੜਿਆ ਹੈ।

## ਧਰਮ ਅਤੇ ਰਾਜ

ਇਹ ਦਲੀਲ ਦਿਤੀ ਜਾ ਸਕਦੀ ਹੈ ਕਿ ਉਪਰੋਂ ਹੇਠਾਂ ਤਕ ਪਦ-ਕ੍ਰਮੀ ਧਰਮ, ਜਿਸ ਵਿਚ ਸ਼ਰਧਾਲੂ ਬਿਨਾਂ ਕਿਸੇ ਉਜਰ ਦੇ ਉਨ੍ਹਾਂ ਸੱਚਾਂ ਨੂੰ ਮੰਨ ਲੈਂਦੇ ਹਨ, ਜਿਹੜੇ ਉਪਰੋਂ ਆਏ ਹੋਏ ਹੁੰਦੇ ਹਨ, ਲੋਕਤੰਤਰੀ ਸਪਿਰਟ ਲਈ ਉਨ੍ਹਾਂ ਧਰਮਾਂ ਦੇ ਮੁਕਾਬਲੇ ਵਿਚ ਘੱਟ ਸਹਾਇਕ ਹੋਣਗੇ ਜਿਨ੍ਹਾਂ ਦੇ ਵਿਸ਼ਵਾਸਾਂ ਵਾਲੇ ਮਾਮਲਿਆਂ ਬਾਰੇ ਸ਼ਰਧਾਲੂ ਬਹਿਸ ਕਰ ਸਕਦੇ ਹਨ ਤੇ ਇਹਨਾਂ ਦੀਆਂ ਵਿਆਖਿਆਵਾਂ ਕਰ ਸਕਦੇ ਹਨ। ਪਰ, ਅੰਦਰਲੇ ਸੰਗਠਨ ਦੇ ਸਵਾਲ ਨਾਲੋਂ ਲੋਕਤੰਤਰ ਲਈ ਵਧੇਰੇ ਅਹਿਮ ਇਹ ਸਵਾਲ ਹੈ ਕਿ ਸੰਬੰਧਿਤ ਧਰਮ ਦਾ ਰਾਜ ਨਾਲ ਕੀ ਸੰਬੰਧ ਹੈ। ਜਿੰਨਾਂ ਨੇੜਵਾ ਇਨ੍ਹਾਂ ਵਿਚਕਾਰ ਸੰਬੰਧ ਹੋਵੇਗਾ, ਓਨੀ ਹੀ ਘਟ ਸੰਭਾਵਨਾ ਇਸ ਦੀ ਹੋਵੇਗੀ ਕਿ ਦੂਜੇ ਧਰਮਾਂ ਦੇ ਅਨੁਆਈਆ ਨਾਲ ਸਮਾਨ ਨਾਗਰਿਕਾਂ ਵਾਲਾ ਸਲੂਕ ਕੀਤਾ ਜਾਵੇਗਾ। ਅਤਿਅੰਤ ਸੂਰਤ ਵਿਚ, ਜਿਥੇ ਧਾਰਮਕ ਕਰਤੇ ਧਰਤੇ ਰਾਜ ਨੂੰ ਧਰਤੀ ਉਤੇ ਧਾਰਮਕ ਕਾਰਜ ਪੂਰਾ ਕਰਨ ਦਾ ਰੱਬੀ ਵਸੀਲਾ ਸਮਝਦੇ ਹਨ, ਉਥੇ ਰਾਜਨੀਤੀ ਸੌਖਿਆ ਹੀ ਜਹਾਦ ਦਾ ਰੂਪ ਧਾਰਨ ਕਰ ਸਕਦੀ ਹੈ ਜਿਸ ਵਿਚ ਦੂਜੇ ਧਰਮਾਂ ਦੇ ਮੈਬਰ ਕਿਤਾਰ ਵਿਚ ਖੜੇ ਹੋਣ 'ਤੇ ਮਜ਼ਬੂਰ ਕੀਤੇ ਜਾਂਦੇ ਹਨ, ਅਤੇ ਉਨ੍ਹਾ ਉਤੇ ਅੱਤਿਆਚਾਰ ਢਾਇਆ ਜਾਂਦਾ ਹੈ, ਅਤੇ ਪ੍ਰਗਟਾਉ ਦੀ ਸਾਰੀ ਆਜ਼ਾਦੀ ਹੀ ਕੁਚਲ ਦਿਤੀ ਜਾਦੀ ਹੈ।

## ਧਾਰਮਕ ਸਹਿਨਸ਼ੀਲਤਾ

ਇਸ ਤਰਾਂ ਦੇ ਅਤਿਆਚਾਰਾਂ ਦੇ ਅਤੇ ਘਰੋਗੀ ਜੰਗਾਂ ਤੇ ਫਿਰਕੂ ਹਿੰਸਾ ਦੇ ਜੋ ਇਨ੍ਹਾ ਨੇ ਉਪਜਾਈ, ਦੇ ਦੁਖਦਾਈ ਇਤਿਹਾਸਕ ਤਜਰਬੇ ਨੇ ਹੀ ਧਾਰਮਕ ਸਹਿਨਸ਼ੀਲਤਾ ਦੇ ਵਿਚਾਰ ਨੂੰ ਜਨਮ ਦਿਤਾ, ਜੇ ਸਾਡਾ ਵਿਸ਼ਵਾਸ ਵੀ ਹੈ ਕਿ ਸਾਡੇ ਧਰਮ ਕੋਲ ਹੀ ਅੰਤਿਮ ਤੇ ਅਨੰਨ ਸੱਚ ਹੈ, ਦੂਜਿਆਂ ਨੂੰ ਇਹ ਸੱਚ ਮੰਨਣ ਉਤੇ ਮਜਬੂਰ ਕਰਨ ਦੇ ਸਿਲਸਿਲੇ ਵਿਚ ਏਡਾ ਬਹੁਤਾ ਖਰਚਾ ਮਨੁੱਖੀ ਜਾਨਾਂ ਦੇ ਰੂਪ ਵਿਚ ਆਉਂਦਾ ਹੈ ਉਹਨੂੰ ਇਸ ਦੁਨੀਆ ਵਿਚ ਜਿਥੇ ਵਖ ਵਖ ਮਤਾਂ ਮਤਾਂਤਰਾਂ ਕਾਰਨ ਬਹੁਵਾਦ ਮੌਜੂਦ ਹੈ, ਜਾਰੀ ਨਹੀਂ ਰਖਿਆ ਜਾ ਸਕਦਾ। ਸਹਿਨਸ਼ੀਲਤਾ ਦੇ ਅਰਥ ਖ਼ੁਦ ਆਪਣੇ ਵਿਸ਼ਵਾਸ ਦਾ ਤਿਆਗ ਨਹੀਂ, ਜਾਂ ਦੂਜਿਆਂ ਨੂੰ ਧਰਮ-ਬਦਲੀ ਲਈ ਪ੍ਰੇਰਨ ਤੋਂ ਰੋਕਣਾ ਨਹੀਂ, ਸਗੋਂ ਇਹਦੇ ਅਰਥ ਤਾਂ ਲੋਕਾਂ ਨੂੰ ਇਸ ਬਾਰੇ ਮੂਲ ਮਨੁੱਖੀ ਸ਼ਾਨ ਪ੍ਰਦਾਨ ਕਰਨਾ ਹੈ ਕਿ ਉਹ ਆਪਣੇ ਲਈ ਖ਼ੁਦ ਆਪ ਫ਼ੈਸਲਾ ਕਰ ਸਕਣ, ਇਥੋਂ ਤਕ ਕਿ ਉਨ੍ਹਾਂ ਨੂੰ .ਗਲਤ ਫੈਸਲਾ ਕਰਨ ਦਾ ਵੀ ਹਕ ਹਾਸਲ ਹੋਵੇ।

## ਘੱਟ-ਗਿਣਤੀ ਧਰਮ

ਅੱਤ ਪ੍ਰਭਾਵਕਾਰੀ ਵਾਤਾਵਰਨ ਜਿਸ ਵਿਚ ਸਹਿਨਸ਼ੀਲਤਾ ਅਤੇ ਮਤ ਜਾ ਵਿਸ਼ਵਾਸ ਦੀ ਵੰਨ-ਸੁਵੰਨਤਾ ਨਾਲੋ ਨਾਲ ਰਹਿ ਸਕਦੇ ਹਨ, ਉਹ ਹੈ ਜਿਸ ਵਿਚ ਰਾਜ ਦੇ ਅੰਦਰ-ਅੰਦਰ ਕਿਸੇ ਧਰਮ ਨੂੰ ਵਿਸ਼ੇਸ਼ ਅਧਿਕਾਰ ਵਾਲੀ ਪੁਜੀਸਨ ਨਹੀਂ ਦਿਤੀ ਜਾਂਦੀ। ਇਹ ਕੰਮ ਰਾਜ ਨਿਆਂਕਾਰ ਤੌਰ 'ਤੇ ਧਾਰਮਕ ਵਿਸਵਾਸਾ ਦੀ ਮਦਦ, ਧਾਰਮਕ ਸਿੱਖਿਆ ਲਈ ਸਹਾਇਤਾ ਜਾਂ ਪ੍ਰਣਾਲੀ ਰਾਹੀਂ ਕਰ ਸਕਦਾ ਹੈ। ਸਹਿਨਸ਼ੀਲਤਾ ਤਾਂ ਉਸ ਰਾਜ ਵਿਚ ਵੀ ਜਾਰੀ ਰਹਿ ਸਕਦੀ ਹੈ ਜਿਥੇ, ਕਹਿ ਲਵੋ, ਰਾਜਸੀ ਰਸਮਾਂ ਅਦਾ ਕਰਨ ਵੇਲੇ ਕਿਸੇ ਇਕ ਧਰਮ ਦੀ ਵਰਤੋਂ ਹੁੰਦੀ ਹੈ ਜਿਥੇ ਇਸ ਵਡੀ ਬਹੁ-ਗਿਣਤੀ ਦਾ ਧਰਮ ਹੁੰਦਾ ਹੈ। ਪਰ, ਜੇ ਉਹ ਰਾਜ ਬਹੁ-ਗਿਣਤੀ ਦੇ ਧਰਮ ਦੇ ਉਪਦੇਸ਼ਾਂ ਨੂੰ ਗੈਰ-ਸਰਧਾਲੂਆਂ ਉਤੇ ਪੜ੍ਹਨ ਦੀ ਕੋਸਸ ਕਰਦਾ ਹੈ, ਤਦ ਉਹ ਉਨ੍ਹਾਂ ਨਾਗਰਿਕਾ ਦੇ, ਜਿਨ੍ਹਾਂ ਵਿਚ ਖ਼ੁਦ ਬਹੁ-ਗਿਣਤੀ ਧਰਮ ਦੇ ਲੋਕ ਵੀ ਸ਼ਾਮਿਲ ਹੋ ਸਕਦੇ ਹਨ, ਜਿਹੜੇ ਮਤਭੇਦ ਰਖਦੇ ਹਨ, ਤੇ ਅਣਮਤੀਏ ਹੁੰਦੇ ਹਨ, ਦੀਆ ਪ੍ਰਗਟਾਉ ਤੇ ਇਕੱਤਰ ਹੋਣ ਦੀਆਂ ਮੂਲ ਲੋਕਤੰਤਰੀ ਆਜਾਦੀਆ ਨੂੰ ਅਟੱਲ ਤੌਰ 'ਤੇ ਅਪਸਰਣ ਵਲ ਜਾਂਦਾ ਹੈ ਕਿ ਕੋਈ ਬਹੁ-ਗਿਣਤੀ ਕਿਸੇ ਖਾਸ ਵਕਤ ਕੀ ਚਾਹੁੰਦੀ ਹੈ ਅਤੇ ਸਰਕਾਰ ਦੇ ਚਾਲੂ ਲੋਕ-ਕੰਟਰੋਲ ਲਈ ਅਤੇ ਰਾਜਸੀ ਬਰਾਬਰੀ ਲਈ ਹਾਲਤਾ ਦੀ ਮੰਗ ਕਰਦੀਆਂ ਹਨ।

## *71. ਕੀ ਧਾਰਮਕ ਜਾਂ ਨਸਲੀ ਝਗੜਿਆਂ ਵਾਲੀ ਹਾਲਤ ਵਿਚ ਲੋਕਤੰਤਰ ਦੀ ਸੰਭਾਵਨਾ ਹੈ ?*

ਇਸ ਨਤੀਜੇ ਬਾਰੇ ਕੋਈ ਵਿਵਾਦ ਨਹੀ ਹੋ ਸਕਦਾ ਕਿ ਸੰਬੰਧਿਤ ਇਲਾਕੇ ਦੇ ਲੋਕਾ ਵਿਚ ਕਿਸੇ ਸਾਂਝੀ ਰਾਜਸੀ ਪਛਾਣ ਤੋ ਬਿਨਾਂ ਆਜ਼ਾਦ ਸੰਸਥਾਵਾਂ ਕੰਮ ਨਹੀਂ ਕਰ ਸਕਦੀਆਂ। ਇਹ ਪਛਾਣ ਸਾਂਝੇ ਇਤਿਹਾਸਕ ਤਜਰਬੇ ਦੀ ਉਪਜ ਹੋ ਸਕਦੀ ਹੈ ਜਿਹੜਾ ਧਰਮ, ਨਸਲ, ਭਾਸ਼ਾ, ਆਦਿ ਦੇ ਫ਼ਰਕਾ ਤੋਂ ਪਾਰ ਚਲਿਆ ਗਿਆ ਹੋਇਆ ਹੁੰਦਾ ਹੈ। ਇਹ ਪਛਾਣ ਰਾਜਸੀ ਸੰਸਥਾਵਾ ਦੁਆਰਾ ਹੀ ਕਾਇਮ ਕੀਤੀ ਜਾ ਸਕਦੀ ਹੈ ਜਿਹੜੀਆਂ ਲੋਕਾਂ ਦੀ ਨਜਰ ਵਿਚ ਸਭਨਾਂ ਗਰੁਪਾਂ ਨਾਲ ਨਿਆਂਕਾਰੀ ਤਰ੍ਹਾ ਵਰਤਦੀਆ ਹਨ ਤੇ ਜਿਨ੍ਹਾ ਨੂੰ ਸਭਨਾਂ ਨੇ ਖੁਸ਼ੀ ਖੁਸ਼ੀ ਸੁਤੰਤਰ ਤੌਰ ਤੇ ਪਰਵਾਨਗੀ ਦਿਤੀ ਹੁੰਦੀ ਹੈ। ਫ਼ਿਰਕੂ ਵੈਰ-ਵਿਰੋਧ ਉਦੋਂ ਹੀ ਵਧੇਰੇ ਯਕੀਨੀ ਤੌਰ ਤੇ ਭੜਕਦਾ ਹੈ ਜਦੋਂ ਰਾਜਸੀ ਪਦ ਤੋਂ ਅਲਹਿਦਗੀ ਦੇ ਨਾਲ-ਨਾਲ ਕਿਸੇ ਇਕ ਜਾ ਦੂਜੀ ਕਮਿਊਨਿਟੀ ਲਈ ਵਿਤਕਰੇ, ਨੁਕਸਾਨ ਜਾਂ ਜਬਰ ਦਾ ਅਨੁਭਵ ਜਾਂ ਇਹ ਡਰ ਉਪਜਦਾ ਹੈ ਕਿ ਇਹ ਜਬਰ ਹੋਣ ਹੀ ਵਾਲਾ ਹੈ। ਨੇੜ-ਦਰਸ਼ੀ ਰਾਜਸੀ ਆਗੂ ਇਸ ਤਰ੍ਹਾ ਦੇ ਡਰਾਂ ਦਾ ਲਾਭ ਉਠਾ ਕੇ ਆਰਜੀ ਲਾਭ ਤਾਂ ਉਠਾ ਸਕਦੇ ਹਨ, ਪਰ ਅਲਹਿਦਗੀ ਜਾਂ ਬਟਵਾਰਾ (ਪਾਰਟੀਸਨ), ਇਸ ਸੂਰਤ ਵਿਚ ਵੀ ਕਿ ਇਹ ਅਮਲ ਵਿਚ ਆ ਸਕਦੇ ਹਨ, ਅਸਲ ਵਿਚ ਖ਼ਤਰਨਾਕ ਇਲਾਜ ਹਨ, ਜੋ ਮਸਲੇ ਨੂੰ ਇਕ ਸਥਾਨ ਤੋਂ ਚੁੱਕ ਕੇ ਕਿਸੇ ਦੂਜੇ ਸਥਾਨ ਉਤੇ ਜਾ ਟਿਕਾਉਂਦੇ ਹਨ ,ਅਤੇ ਇਸ ਤਰ੍ਹਾਂ ਇਕ

ਨਵੀਂ ਪੀੜਿਤ ਘਟਸੰਮਤੀ ਨੂੰ ਜਨਮ ਦਿੰਦੇ ਹਨ। ਭਵਿਖ ਲਈ ਨਵੇ ਜਬਰ ਜ਼ੁਲਮ ਦਾ ਨਿਰਮਾਣ ਕਰਨਾ ਇਤਿਹਾਸਕ ਜਬਰ ਦਾ ਕੋਈ ਉਤਰ ਨਹੀਂ ਹੈ।

## ਸੰਵਿਧਾਨਿਕ ਰਖਿਆ-ਸਾਧਨ

ਸਮਕਾਲੀ ਸਮਾਜਾਂ ਵਿਚ ਵਖ ਵਖ ਕੌਮਾਂ, ਜਾਤੀਆਂ, ਨਸਲਾਂ ਤੇ ਵਿਸਵਾਸ (ਮੱਤ) ਰਲਗਡ ਹੁੰਦੇ ਰਹਿੰਦੇ ਹਨ, ਜਿਸ ਕਰਕੇ ਇਹਨਾ ਸਭਨਾਂ ਲਈ ਹੀ ਸੰਵਿਧਾਨਿਕ ਪ੍ਰਬੰਧਾ ਦੀ ਲੋੜ ਹੈ ਜਿਹੜੇ ਬਾਕਾਇਦਾ ਵਿਤਕਰੇ ਅਤੇ ਜਬਰ ਤੋਂ ਘੱਟ-ਗਿਣਤੀਆਂ ਦਾ ਬਚਾਉ ਕਰਨ (ਵੇਖੋ ਸਵਾਲ 10, 12, 50 ਤੇ 63)। ਕਿਸੇ ਵੀ ਨਵੇਂ ਨਵੇਂ ਬਣਾਏ ਗਏ ਰਾਜ ਨੂੰ ਉਦੋਂ ਤਕ ਮਾਨਤਾ ਨਹੀ ਦਿਤੀ ਜਾਣੀ ਚਾਹੀਦੀ ਜਦ ਤਕ ਉਹ ਮਨਾਉਣੀ ਤਰ੍ਹਾਂ ਨਾ ਵਿਖਾ ਦੇਵੇ ਕਿ ਉਹਨੇ ਇਸ ਤਰ੍ਹਾਂ ਦੇ ਪ੍ਰਬੰਧ ਕਰ ਦਿਤੇ ਹੋਏ ਹਨ।

## *72. ਪਰਿਵਾਰ ਦੀ ਸੰਸਥਾ ਲੋਕਤੰਤਰ ਨਾਲ ਕਿਸ ਤਰਾਂ ਪ੍ਰਾਸੰਗਿਕ ਹੈ ?*

ਇਤਿਹਾਸਕ ਤੌਰ ਉਤੇ, ਤੇ ਅਜ ਵੀ ਬਹੁਤੇ ਸਮਾਜਾਂ ਵਿਚ, ਪਰਿਵਾਰ ਦਾ ਗਠਨ ਕੁਝ ਇਸ ਤਰ੍ਹਾ ਨਾਲ ਹੁੰਦਾ ਹੈ, ਕਿ ਬੱਚਿਆਂ ਨੂੰ ਜਨਮ ਦੇਣ ਤੋਂ ਇਲਾਵਾ ਉਨ੍ਹਾਂ ਦੀ ਪਾਲਣਾ-ਪੋਸਣਾ ਦੀ, ਘਰ ਦੀ ਸਾਂਭ ਸੰਭਾਲ ਦੀ, ਅਤੇ ਮਰਦਾਂ ਦੀਆ ਘਰੋਗੀ ਲੋੜਾ ਦੀ ਪੂਰਤੀ ਦੀ ਵੱਡੀ ਜ਼ੁੰਮੇਵਾਰੀ ਔਰਤਾ ਦੀ ਹੁੰਦੀ ਹੈ। ਇਨ੍ਹਾਂ ਘਰੋਗੀ ਪ੍ਰਬੰਧਾਂ, ਜਿਹੜੇ ਬੁਨਿਆਦੀ ਤੌਰ ਉਤੇ ਨਿਜੀ ਮਾਮਲਾ ਜਾਪਦੇ ਹਨ, ਦਾ ਵੱਡਾ ਸਮਾਜੀ ਮਹੱਤਵ ਹੈ : ਪਬਲਿਕ ਸਰਗਰਮੀਆਂ ਵਿਚ ਸਾਮਿਲ ਹੋਣ ਲਈ ਇਸਤ੍ਰੀਆ ਨੂੰ ਲੋੜੀਦੀ ਵਕਤ ਦੇ ਸ਼ਕਤੀ ਦਾ ਸੀਮਿਤ ਹੋ ਜਾਣਾ, ਅਤੇ ਇਸਤ੍ਰੀਆਂ ਨੇ ਕਿਸ ਕਿਸਮ ਦੇ ਪਬਲਿਕ ਰੋਲ ਅਦਾ ਕਰਨੇ ਹਨ, ਇਸ ਬਾਰੇ ਵਿਆਖਿਆ ਦਾ ਮਹਿਦੂਦ ਹੋ ਜਾਣਾ। ਜਿਸ ਹਦ ਤਕ ਇਹ ਪ੍ਰਬੰਧ ਕਾਇਮ ਹਨ ਅਤੇ ਇਨ੍ਹਾ ਨੂੰ ਸਮਰਥਨ ਮਿਲਦਾ ਹੈ, ਉਥੋ ਤਕ ਇਸਤ੍ਰੀਆਂ ਨੂੰ ਰਾਜਸੀ ਅਵਸਰ ਦੀ ਬਰਾਬਰੀ ਤੋਂ ਇਨਕਾਰ ਮਿਲੇਗਾ, ਅਤੇ ਲੋਕਤੰਤਰੀ ਜੀਵਨ ਦੀ ਗੁਣਵੰਤਾ ਉਨ੍ਹਾ ਦੀ ਅਣਹੋਂਦ ਕਾਰਨ ਨੁਕਸਾਨ ਉਠਾਏਗੀ। ਪਰ, ਉਚਿਤ ਸਰਕਾਰੀ ਨੀਤੀਆਂ ਰਾਹੀ, ਅਤੇ ਖ਼ੁਦ ਇਸਤ੍ਰੀਆਂ ਵਲੋਂ ਪਾਏ ਜਾਂਦੇ ਪ੍ਰਭਾਵ ਰਾਹੀ ਜੋ ਇਸਤ੍ਰੀ-ਸੰਗਠਨ, ਸਵੈ-ਸਹਾਇਤਾ ਗਰੁਪ, ਆਦਿ ਪਾ ਸਕਦੇ ਹਨ, ਇਸਤ੍ਰੀਆ ਦੇ ਲੋਕ-ਰੁਤਬੇ ਨੂੰ ਉਚਿਆਇਆ ਜਾ ਸਕਦਾ ਹੈ (ਵੇਖੋ ਸਵਾਲ 26)




ਰਾਜਨੀਤੀ ਅਤੇ ਪਰਿਵਾਰਕਤਾ, ਨਾਲ ਨਾਲ

## ਬੱਚੇ ਅਤੇ ਲੋਕਤੰਤਰ

ਭਵਿਖੀ ਨਾਗਰਿਕਾਂ ਦੇ ਵਿਕਾਸ ਵਿਚ ਸਹਾਈ ਹੋਣ ਵਿਚ ਹਾਂ-ਪਖੀ ਰੋਲ ਅਦਾ ਕਰਕੇ ਪਰਿਵਾਰ ਸਰਬਜਨਕ ਮਹੱਤਤਾ ਦਾ ਕਾਰਜ ਕਰਦਾ ਹੈ। ਇਸ ਸਿਲਸਿਲੇ ਵਿਚ ਬੱਚਿਆਂ ਦੇ ਤਜਰਬੇ ਕਿ ਉਨ੍ਹਾਂ ਨਾਲ ਸਮਾਨ ਤਰ੍ਹਾਂ ਵਰਤਿਆ ਜਾਂਦਾ ਹੈ, ਕਿ ਉਨ੍ਹਾਂ ਨੂੰ ਘਰੋਗੀ ਮਾਮਲਿਆਂ ਵਿਚ ਰਾਏ ਦੇਣ ਦਾ ਹੱਕ ਹਾਸਲ ਹੈ, ਤੇ ਉਹ ਦੂਜਿਆਂ ਦੇ ਵਿਚਾਰਾਂ ਦਾ ਸਤਿਕਾਰ ਕਰਨਾ ਸਿਖਦੇ ਹਨ, ਅਤੇ ਇਹ ਵੀ ਜਾਣ ਲੈਂਦੇ ਹਨ ਕਿ ਅਧਿਕਾਰਾਂ ਨੂੰ ਮਾਣਨ ਦੇ ਨਾਲ-ਨਾਲ ਤਦ-ਅਨੁਸਾਰ, ਫ਼ਰਜ਼ ਵੀ ਜੁੜੇ ਹੋਏ ਹੁੰਦੇ ਹਨ — ਇਹ ਸਭ ਜਾਣਨ-ਜਮਝਣ ਦੀਆਂ ਪ੍ਰਕ੍ਰਿਆਵਾਂ ਹਨ ਜੋ ਅੱਗੇ ਚੱਲ ਕੇ ਲੋਕਤੰਤਰੀ ਨਾਗਰਿਕਤਾ ਮਾਣਨ ਲਈ ਮਹੱਤਵਪੂਰਨ ਹਨ। ਨਾਲੇ ਪਰਿਵਾਰ ਰਾਹੀਂ ਹੀ ਬੱਚੇ ਵਧੇਰੇ ਵਿਸ਼ਾਲ ਭਾਈਚਾਰੇ ਵੱਲ ਵਤੀਰੇ ਧਾਰਨ ਕਰਨਾ ਸਿਖਦੇ ਹਨ ਅਤੇ ਰਾਜਸੀ ਮਾਮਲਿਆਂ ਬਾਰੇ ਰਾਵਾਂ ਬਣਾਉਂਦੇ ਹਨ ਜੋ ਉਨ੍ਹਾਂ ਦੇ ਬਾਲਗ ਜੀਵਨ ਵਿਚ ਜਾਰੀ ਰਹਿ ਸਕਦੀਆਂ ਹਨ।

### *73. ਲੋਕਤੰਤਰ ਲਈ ਸਿੱਖਿਆ ਤੇ ਮਾਮਲੇ ਵਿਚ ਸਕੂਲ ਕੀ ਰੋਲ ਅਦਾ ਕਰ ਸਕਦੇ ਹਨ ?*

ਨਿਸਚਿਤ ਹੁਨਰਮੰਦੀਆਂ ਤੇ ਸਮਰਥਾਵਾਂ ਦੇ ਵਿਕਾਸ ਤੋਂ, ਖਾਸ ਤੌਰ ਤੇ ਪੜ੍ਹਤਾ ਅਤੇ ਗਿਆਨ ਦੇ ਸੰਚਾਰ ਤੋਂ ਇਲਾਵਾ, ਸਕੂਲ ਸਮਾਜ ਦੇ ਸਭਿਆਚਾਰਾਂ ਅਤੇ ਪਰੰਪਰਾਵਾਂ ਦੀ ਪਛਾਣ ਕਰਵਾਉਣ ਵਿਚ ਅਹਿਮ ਹਿੱਸਾ ਪਾਉਂਦੇ ਹਨ। ਉਹ ਇਨ੍ਹਾ ਸਭਿਆਚਾਰਾ ਦੇ ਪੜਚੋਲੀ ਮੁਲੰਕਣ ਵਿਚ ਵੀ ਆਪਣਾ ਰੋਲ ਅਦਾ ਕਰਦੇ ਹਨ, ਅਤੇ ਅਨੇਕ ਮਤ-ਮਤਾਂਤਰਾਂ ਤੇ ਵਿਸ਼ਵਾਸਾਂ ਬਾਰੇ ਅੰਤਰ-ਸੰਬੰਧਿਤ ਸੰਸਾਰ ਵਿਚ ਆਪਣਾ ਸਥਾਨ ਪਹਿਚਾਣਨ ਵਿਚ ਬਚਿਆ ਦੇ ਸਹਾਈ ਹੁੰਦੇ ਹਨ। ਲੋਕਤੰਤਰ ਦੇ ਸੰਬੰਧ ਵਿਚ ਵਧੇਰੇ ਵਿਸ਼ੇਸ਼ ਸਿਖਲਾਈ ਦੇ ਸਿੱਟੇ ਵਜੋਂ ਦੇਸ ਦੇ ਸੰਵਿਧਾਨ ਬਾਰੇ ਸਮਝ-ਬੂਝ ਵਿਚ ਵਾਧਾ ਹੋਵੇਗਾ ਤੇ ਉਹ ਜਾਣਨਗੇ ਕਿ ਇਹਦਾ ਵਿਕਾਸ ਕਿਸ ਪ੍ਰਕਾਰ ਹੋਇਆ ਹੈ; ਨਾਗਰਿਕਤਾ ਦੇ ਅਧਿਕਾਰਾਂ ਤੇ ਇਹਨਾਂ ਦੇ ਮਹੱਤਵ ਦੀ ਕ[illegible] ਸਕਣਗੇ। ਲੋਕਤੰਤਰੀ ਸਿੱਖਿਆ ਵਿਚ ਕੇਵਲ ਗਿਆਨ ਦੀ ਪ੍ਰਾਪਤੀ ਹੀ ਸ਼ਾਮਿਲ ਨਹੀ ਹੁੰਦੀ। ਇਹ ਪ੍ਰਚਲਿਤ ਮਹੱਤਤਾ ਵਾਲੇ ਮੁੱਦਿਆਂ ਉਤੇ ਬਹਿਸ, ਦਲੀਲਾ ਪੇਸ਼ ਕਰਨ ਅਤੇ ਦੂਜਿਆ ਦੇ ਵਿਚਾਰਾਂ ਨੂੰ ਸੁਣਨ, ਅਤੇ ਸਕੂਲ ਤੇ ਕਮਿਊਨਿਟੀ ਦੇ ਜੀਵਨ ਉਤੇ ਪ੍ਰਭਾਵ ਪਾਉਣ ਵਾਲੇ ਮਾਮਲਿਆਂ ਬਾਰੇ ਸਾਝੇ ਫ਼ੈਸਲਿਆ ਵਿਚ ਸ਼ਾਮਿਲ ਹੋਣ ਰਾਹੀਂ ਵੀ ਹਾਸਲ ਹੁੰਦੀ ਹੈ, ਉਦਾਹਰਣ ਸਰੂਪ ਕਲਾਸ ਰੂਮ ਅਸੰਬਲੀਆਂ, ਚੁਣੀਆ ਹੋਈਆਂ ਸਕੂਲੀ ਕੌਂਸਲਾਂ, ਆਦਿ, ਰਾਹੀਂ, ਦੇਸ ਅਤੇ ਸਿੱਖਿਆ ਪ੍ਰਣਾਲੀ ਦੇ ਪੈਟਰਨ ਅਨੁਸਾਰ ਇਹਨਾਂ ਵਖ ਵਖ ਨਿਪੁੰਨਤਾਵਾਂ ਅਤੇ ਗਿਆਨ ਦੇ ਖੇਤਰਾਂ ਦੀ ਪ੍ਰਾਪਤੀ ਲਈ ਲੋੜੀਂਦੀ ਉਮਰ ਦਾ ਵਖ ਵਖ ਹੋਣਾ ਸੁਭਾਵਿਕ ਹੈ। ਇਹਨਾਂ ਨੂੰ, ਮਿਸਾਲ ਵਜੋ ਇਸ

ਕਾਰਨ ਨਜ਼ਰਅੰਦਾਜ ਕਰਕੇ ਕਿ ਇਹ 'ਬਹੁਤੇ ਹੀ' ਰਾਜਸੀ ਹਨ, ਲੋਕਤੰਤਰ ਦੇ ਲੋਕ-ਆਧਾਰ ਨੂੰ ਗੰਭੀਰ ਤਰ੍ਹਾਂ ਖੋਰਨ ਦਾ ਖ਼ਤਰਾ ਮੁੱਲ ਲੈਣਾ ਹੋਵੇਗਾ।

## *74. ਲੋਕਤੰਤਰ ਦੇ ਸਭਿਆਚਾਰ ਨੂੰ ਕਿਵੇਂ ਵਿਕਿਸਤ ਤੇ ਮਜ਼ਬੂਤ ਕੀਤਾ ਜਾਵੇ ?*

ਲੋਕਤੰਤਰੀ ਚਿੰਤਕਾਂ ਨੇ ਸਦਾ ਹੀ ਇਹ ਦਲੀਲ ਦਿਤੀ ਹੈ ਕਿ ਲੋਕਤੰਤਰੀ ਸੰਸਥਾਵਾਂ ਦੇ ਕਾਰਜ-ਖੇਤਰ ਵਿਚ ਸਰਗਰਮੀਆਂ ਲੋਕਤੰਤਰੀ ਸਭਿਆਚਾਰ (ਕਲਚਰ) ਵਿਕਸਿਤ ਕਰਨ ਵਿਚ ਸਹਾਈ ਹੁੰਦੀਆਂ ਹਨ, ਉਦਾਹਰਣ ਸਰੂਪ, ਪਹਿਲ-ਕਦਮੀ ਰਾਹੀਂ ਜੋ ਇਹ ਲੋਕਾਂ ਨੂੰ ਉਨ੍ਹਾਂ ਮੁੱਦਿਆਂ ਬਾਰੇ ਜਿਨ੍ਹਾਂ ਸੰਬੰਧੀ ਉਨ੍ਹਾਂ ਨੇ ਨਿਰਣੇ ਕਰਨੇ ਹਨ, ਜਾਣਕਾਰੀ ਬਣਾਉਂਦੀ ਹੈ, ਅਤੇ ਹਰ ਪੱਧਰ ਉਪਰ ਰਾਜਸੀ ਸ਼ਮੂਲੀਅਤ ਰਾਹੀਂ ਵਿਕਸਿਤ ਹੋਏ ਵਤੀਰਿਆਂ ਤੇ ਹੁਨਰਮੰਦੀਆਂ ਦੁਆਰਾ। ਇਸ ਲਈ, ਇਸ ਪ੍ਰਕਾਰ ਦੀ ਸ਼ਮੂਲੀਅਤ ਲਈ, ਰਸਮੀ ਰਾਜਸੀ ਖੇਤਰ ਵਿਚ ਵੀ ਅਤੇ ਸਿਵਿਲ ਸਮਾਜ ਦੀਆਂ ਅਸੋਸੀਏਸ਼ਨਾਂ ਤੇ ਇੰਸਟੀਚਿਊਸ਼ਨਾਂ (ਸੰਸਥਾਵਾਂ) ਵਿਚ ਵੀ ਸੰਭਾਵਨਾਵਾਂ ਤੇ ਅਵਸਰਾਂ ਦਾ ਪਸਾਰ ਵਿਸ਼ਾਲ ਤੋਂ ਵਿਸਾਲ ਕੀਤਾ ਜਾਣਾ ਚਾਹੀਦਾ ਹੈ। ਇਹ ਇੰਸਟੀਚਿਊਸਨ ਜਿਨ੍ਹਾਂ ਵਿਚ ਰਾਜਸੀ ਪਾਰਟੀਆਂ ਅਤੇ ਹਰ ਪ੍ਰਕਾਰ ਦੀਆਂ ਸਵੈ-ਇਛਤ ਸੰਸਥਾਵਾਂ ਸ਼ਾਮਿਲ ਹਨ, ਖ਼ੁਦ ਆਪਣੇ ਆਪ ਵਿਚ ਆਪਣੇ ਮੈਂਬਰਾਂ ਦੀ ਰਾਜਸੀ ਸਿੱਖਿਆ ਲਈ ਵਿਸ਼ੇਸ਼ ਤੇ ਮਹੱਤਵਪੂਰਨ ਸਾਧਨ ਹੋ ਸਕਦੀਆਂ ਹਨ।

## ਲੋਕਤੰਤਰੀ ਸਭਿਆਚਾਰ ਦਾ ਵਿਕਾਸ

ਸਵਾਲ 73 ਵਿਚ ਕੱਥੇ ਗਏ ਢੰਗ-ਤਰੀਕੇ ਤੋਂ ਇਲਾਵਾ, ਲੋਕਤੰਤਰੀ ਸਭਿਆਚਾਰ ਨੂੰ ਹੋਰ ਵੀ ਕਈ ਤਰ੍ਹਾਂ ਨਾਲ ਵਿਕਸਿਤ ਕੀਤਾ ਜਾ ਸਕਦਾ ਹੈ। ਲੋਕਤੰਤਰੀ ਵਿਚਾਰਾਂ ਤੇ ਅਮਲ, ਸਮਕਾਲੀ ਸਮੱਸਿਆਵਾਂ ਅਤੇ ਅਸੰਤੁਸ਼ਟਤਾਵਾ ਨੂੰ ਸਾਫ਼-ਸਪਸ਼ਟ ਤਰ੍ਹਾਂ ਪੇਸ ਕਰਨ ਅਤੇ ਸਮਾਜ ਨੂੰ ਚਿੱਤਰਣ ਦੇ ਕਾਰਜ ਵਿਚ ਕਲਾਵਾਂ (ਆਰਟ) ਮਹੱਤਵ-ਪੂਰਨ ਵਾਹਨ ਦਾ ਰੋਲ ਅਦਾ ਕਰ ਸਕਦੀਆਂ ਹਨ। ਦੇਸ਼ ਦੇ ਇਤਿਹਾਸ ਤੇ ਇਹਦੀਆਂ ਸੰਸਥਾਵਾਂ ਦੇ ਵਿਸ਼ੇਸ਼ ਰੂਪ ਵਿਚ ਲੋਕਤੰਤਰੀ ਤੇ ਪਾਪੂਲਰ ਪੱਖ ਪੇਸ ਕਰਨ ਲਈ ਸਰਬਜਨਕ ਤਿਉਹਾਰਾ ਦੀ ਵਰਤੋਂ ਕੀਤੀ ਜਾ ਸਕਦੀ ਹੈ। ਸਭ ਤੋਂ ਵੱਧ ਇਹ ਕਿ ਮੀਡੀਆ (ਸੰਚਾਰ ਸਾਧਨ) ਅਤਿ-ਵਿਸ਼ਾਲ ਅਰਥਾਂ ਵਿਚ ਰਾਜਸੀ ਸਿੱਖਿਆ ਦੇ ਪਸਾਰ ਵਿਚ ਆਪਣਾ ਅਹਿਮ ਰੋਲ ਅਦਾ ਕਰੇ · ਸਰਬਰਜਨਕ ਜਾਣਕਾਰੀ ਤੇ ਜਾਗ੍ਰਤੀ ਦਾ ਪੱਧਰ ਉੱਚਾ ਕਰਕੇ, ਸਰਕਾਰ ਦੀ ਨੀਤੀ ਦਾ ਪੜਚੋਲੀ ਮੁਲੰਕਣ ਕਰਕੇ ਅਤੇ ਇਕ ਅਜਿਹੀ ਚੈਨਲ ਮੁਹਈਆ ਕਰਕੇ ਜਿਸ ਰਾਹੀਂ ਆਮ ਲੋਕ ਇਕ ਦੂਜੇ ਨਾਲ ਸੰਚਾਰ-ਸੰਬੰਧ ਕਾਇਮ ਕਰ ਸਕਣ।

6

# ਲੋਕਤੰਤਰ ਦਾ ਭਵਿਖ

## *75. ਅਜ ਲੋਕਤੰਤਰ ਨੂੰ ਕਿਨ੍ਹਾਂ ਮੁਖ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ ?*

ਅਜ ਲੋਕਤੰਤਰ ਨੂੰ ਜਿਨ੍ਹਾਂ ਤਿੱਖੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਉਨ੍ਹਾਂ ਵਿਚੋਂ ਬਹੁਤੀਆਂ ਆਰਥਕ ਖੇਤਰ ਦੀ ਉਪਜ ਹਨ, ਖੇਤਰ ਜਿਸ ਦਾ ਅਸਰ ਦੁਨੀਆ ਦੇ ਬਹੁਤੇ ਦੇਸ਼ਾਂ ਦੀ ਵਸੋਂ ਉਤੇ ਪੈਂਦਾ ਹੈ। ਵਿਕਸਿਤ ਆਰਥਕਤਾਵਾਂ ਨੂੰ ਨਿਰੰਤਰ ਬੇਕਾਰੀ ਦੇ ਪੱਧਰਾਂ ਨਾਲ ਨਿਪਟਣਾ ਪੈ ਰਿਹਾ ਹੈ। ਜਿਸ ਤਰ੍ਹਾਂ ਦੇ 1930ਵਿਆਂ ਤੋਂ ਪਿਛੋਂ ਨਹੀ ਸੀ ਪ੍ਰਗਟ ਹੋਏ ਅਤੇ ਤਦਅਨੁਸਾਰ ਰਾਜਸੀ ਬਜਟਾਂ ਅਤੇ ਲੋਕ-ਕਲਿਆਣਕਾਰੀ ਕਾਰਜਾ ਲਈ ਚਿੰਤਾ ਦਾ ਕਾਰਨ ਬਣ ਰਹੇ ਹਨ। ਕਮਿਊਨਿਸਟ ਬੀਤੇ ਨੂੰ ਸਲਾਮ ਆਖ ਚੁੱਕੇ ਦੇਸ ਵੀ ਆਪਣੀਆਂ ਆਰਥਕਤਾਵਾਂ ਦੇ ਨਿਜੀਕਰਣ ਅਤੇ ਮੰਡੀਕਰਣ ਦੇ ਧੱਕੇ ਸਹਾਰ ਰਹੇ ਹਨ ਜਿਨ੍ਹਾਂ ਦੇ ਸਿੱਟੇ ਵਜੋਂ ਵਿਸ਼ਾਲ ਅ-ਰਖਿਆ, ਤੀਬਰ ਨਾ-ਬਰਾਬਰੀ ਅਤੇ ਓੜਕਾ ਦੇ ਸਿੱਕੇ ਦੇ ਫੈਲਾਓ ਦਾ ਖ਼ਤਰਾ ਉਭਰ ਕੇ ਸਾਹਮਣੇ ਆ ਰਹੇ ਹਨ। ਬਹੁਤ ਸਾਰੇ ਘਟ-ਵਿਕਸਿਤ ਦੇਸ਼ਾਂ ਨੇ ਵਰ੍ਹਿਆਂ ਤੋਂ ਸਿਫ਼ਰ ਜਾਂ ਮਨਫ਼ੀ ਉੱਨਤੀ-ਦਰ ਦਾ ਸਾਹਮਣਾ ਕੀਤਾ ਹੈ ਜਿਸਦੇ ਫਲਸਰੂਪ ਵਸੋਂ ਵਧੇਰੇ ਗਰੀਬ ਹੋਈ ਹੈ, ਲੋਕ-ਕਲਿਆਣ ਦੇ ਪ੍ਰੋਗਰਾਮਾਂ ਵਿਚ ਕਟੌਤੀਆਂ ਹੋਈਆਂ ਹਨ ਅਤੇ ਕਾਲ ਦਾ ਖ਼ਤਰਾ ਵਧਿਆ ਹੈ।

### ਆਰਥਕ ਮੁਸ਼ਕਲ

ਪਿਛੇ ਜਿਹੇ ਤੋਂ ਬਹੁਤ ਸਾਰੇ ਦੇਸਾਂ ਤੇ ਕੌਮਾਂ ਨੂੰ ਜਿਸ ਬੜੇ ਵੱਡੇ ਪੈਮਾਨੇ ਉਤੇ ਆਰਥਕ ਮੁਸਕਲਾਂ ਸਹਿਣੀਆਂ ਪੈ ਰਹੀਆਂ ਹਨ, ਉਸਦੇ ਅਟੱਲ ਰਾਜਸੀ ਸਿੱਟੇ ਨਿਕਲੇ ਹਨ। ਇਸ ਪੈਮਾਨੇ ਨੇ ਆਰਥਕ ਅਵਸਰਾਂ ਲਈ ਘੋਲ ਨੂੰ ਵਧੇਰੇ ਤੀਬਰ ਬਣਾ ਕੇ ਅਤੇ ਨਿਹਫਲਤਾ ਦੀ ਕੀਮਤ ਨੂੰ ਅਸਹਿ ਬਣਾ ਕੇ ਹਰ ਪ੍ਰਕਾਰ ਦੇ ਸਮਾਜਕ ਵਿਰੋਧਾਂ ਨੂੰ ਤੀਬਰ ਕੀਤਾ ਹੈ। ਇਹ ਆਰਥਕ ਪਰਵਾਸ ਦੀ ਹੌਸਲਾ-ਅਫ਼ਜ਼ਾਈ ਦੀ ਭਾਵਨਾ ਨੂੰ ਪੈਦਾ ਕਰਦਾ ਹੈ ਅਤੇ ਵਧੇਰੇ ਵਿਕਸਿਤ ਦੇਸ਼ਾਂ ਨੂੰ ਕਿਲ੍ਹਾ-ਬੰਦ ਰਾਜ ਦੀ ਸ਼ਕਲ ਦੇਣ ਦੀਆਂ ਮੰਗਾਂ ਉਪਜਾਂਦਾ ਹੈ, ਆਰਥਕ ਮੰਦੇ ਦੀਆਂ ਹਾਲਤਾਂ ਵਿਚ

ਸਮਾਨ ਨਾਗਰਿਕਤਾ ਦੇ ਆਦਰਸ਼ ਨੂੰ ਰੂਪਮਾਨ ਕਰਨਾ ਕਿਤੇ ਵਧੇਰੇ ਮੁਸ਼ਕਲ ਬਣ ਜਾਂਦਾ ਹੈ, ਅਤੇ ਫਲਸਰੂਪ ਲੋਕਤੰਤਰੀ ਸਰਕਾਰ ਦੀ ਇਸ ਬਾਰੇ ਸਮਰਥਾ ਵਿਚ ਲੋਕਾਂ ਦੇ ਵਿਸ਼ਵਾਸ ਨੂੰ ਸੱਟ ਵਜਦੀ ਹੈ ਕਿ ਉਹ ਸਮਾਜ ਦੀਆਂ ਸਮੱਸਿਆਵਾਂ ਨੂੰ ਸੁਲਝਾ ਸਕਦੀ ਹੈ। ਜਿਥੇ ਬਲਵਾਨ ਲੋਕਤੰਤਰ ਪ੍ਰਣਾਲੀਆਂ ਹੋ ਸਕਦਾ ਹੈ, ਇਹਨਾਂ ਧੱਕਿਆਂ ਨੂੰ ਬਰਦਾਸ਼ਤ ਕਰ ਲੈਣ, ਉਥੇ ਨਵੇਂ ਨਵੇਂ ਪੈਦਾ ਹੋਏ ਲੋਕਤੰਤਰ ਜਿਨ੍ਹਾਂ ਨੂੰ ਸਾਪੇਖਕ ਤੌਰ ਤੇ ਵਧੇਰੇ ਸੁਖਾਵੇਂ ਹਾਲਾਤ ਦੀ ਜ਼ਰੂਰਤ ਹੁੰਦੀ ਹੈ। ਜਿਨ੍ਹਾਂ ਵਿਚ ਉਹ ਮਹਿਫੂਜ਼ ਤਰ੍ਹਾਂ ਸਥਾਪਤ ਹੋ ਸਕਣ, ਇਹ ਧੱਕੇ ਕਿਤੇ ਵਧੇਰੇ ਹਾਨੀਕਾਰਕ ਸਿਧ ਹੁੰਦੇ ਹਨ।

## ਰਾਜਸੀ ਕੰਟਰੋਲ ਦਾ ਖ਼ਾਤਮਾ

ਚਾਲੂ ਆਰਥਕ ਮੰਦੇ ਦੇ ਤਿੰਨ ਲੱਛਣਾਂ ਨੇ ਖ਼ਾਸ ਤੌਰ ਉਤੇ ਲੋਕਤੰਤਰੀ ਸਰਕਾਰਾਂ ਵਿਚ ਵਿਸ਼ਵਾਸ ਦੇ ਜੜ੍ਹੀਂ ਤੇਲ ਦੇਣ ਦਾ ਕੰਮ ਕੀਤਾ ਹੈ। ਪਹਿਲਾ ਤਾਂ ਇਹ ਕਿ ਉਹ ਕਈ ਪ੍ਰਕ੍ਰਿਆਵਾਂ ਤੇ ਸੰਸਥਾਵਾਂ ਜਿਹੜੀਆ ਕਿਸੇ ਦੇਸ ਦੇ ਆਰਥਕ ਭਾਗਾਂ ਨੂੰ ਮਿਥਦੀਆਂ ਹਨ, ਹੁਣ ਸਰੱਹਦਾ ਤੋ ਪਾਰ ਟਿਕੀਆ ਹੋਈਆਂ ਹਨ, ਅਤੇ ਏਸੇ ਕਾਰਨ ਉਹ ਫਰਜ਼ੀ ਤੌਰ 'ਤੇ ਖ਼ੁਦਮੁਖ਼ਤਾਰ ਰਾਜ ਦੇ ਕੰਟਰੋਲ ਤੋਂ ਬਾਹਰ ਹਨ। ਆਰਥਕ ਕੰਟਰੋਲ ਦੀ ਇਹ ਅਣਹੋਂਦ ਸਭਨਾਂ ਦੇਸ਼ਾਂ ਨੂੰ ਹੈ, ਖਾਸ ਤੌਰ 'ਤੇ ਘੱਟ ਵਿਕਸਿਤ ਨੂੰ ਪ੍ਰਭਾਵਤ ਕਰਦੀ ਹੈ, ਉਹ ਕੱਚੇ ਮਾਲ ਦੀਆਂ ਕੀਮਤਾਂ ਉਤੇ ਅਸਰ ਪਾਉਣੋਂ ਜਾਂ ਰਿਣ ਦੀ ਮੁੜ-ਅਦਾਇਗੀ ਅਤੇ ਦੇਸ਼ ਅੰਦਰਲੀ ਪੂੰਜੀਗਤ ਲਾਗਤ ਦੇ ਸਿਲਸਿਲੇ ਵਿਚ ਕੁਝ ਕਰਨੋਂ ਅਸਮਰਥ ਹਨ। ਦੂਜੇ ਇਸ ਸਥਿਤੀ ਨੂੰ ਬੀਤੇ ਦੋ ਦਹਾਕਿਆਂ ਦੀ ਵਿਆਪਕ ਆਰਥਕ ਕਟੜਤਾ ਨੇ ਵਧੇਰੇ ਵਿਗਾੜਿਆ-ਵਧਾਇਆ ਹੈ, ਕਿਉਂਜੁ ਇਸ ਸਥਿਤੀ ਦਾ ਤਕਾਜ਼ਾ ਹੈ ਕਿ ਸਰਕਾਰਾਂ ਆਪਣੇ ਦੇਸ਼ਾ ਦੀਆਂ ਆਰਥਕ ਹੋਣੀਆਂ ਸਿਰਜਣ ਜਾਂ ਸੁਧਾਰਨ ਲਈ ਕੁਝ ਨਹੀਂ ਕਰ ਸਕਦੀਆਂ ਜਿਨ੍ਹਾ ਨੂੰ ਮੰਡੀ ਦੀਆਂ ਤਾਕਤਾਂ ਜਾਂ ਮੰਡੀ ਦੇ ਮੌਕਿਆਂ ਵੱਲ ਵਿਅਕਤੀਆਂ ਤੇ ਫਰਮਾਂ ਦਾ ਹੁੰਗਾਰਾ ਹੀ ਮਿਥਦੇ ਹਨ। ਤੀਜੇ, ਏਸ ਵਿਸ਼ਵਾਸ ਦੇ ਨਾਲ ਨਾਲ ਹੀ ਵਿਅਕਤੀਗਤ ਅਤੇ ਪਰਿਵਾਰਕ ਸਵੈ-ਹਿਤ ਦਾ ਸ਼ਕਤੀਸ਼ਾਲੀ ਖ਼ਾਸਾ ਕ੍ਰਿਆਸ਼ੀਲ ਰਿਹਾ ਹੈ ਜੀਹਨੇ ਸਾਝੀ ਜ਼ੁੰਮੇ ਵਾਰੀ ਦੀ ਭਾਵਨਾ ਦੇ ਜੜ੍ਹੀਂ ਤੇਲ ਦਿਤਾ ਹੈ ਜਿਹੜੀ ਹੋ ਸਕਦਾ ਹੈ ਵਧੇ ਰੇ ਸਰਗਰਮ ਹਕੂਮਤ ਨੂੰ ਜਾਂ ਦੇਸ ਵਿਚ ਜਾਂ ਬਦੇਸ਼ ਵਿਚ ਘੱਟ ਭਾਗਵਾਨਾ ਦੇ ਸੰਬੰਧ ਵਿਚ ਵਧੇਰੇ ਸਖ਼ੀ ਜਜ਼ਬੇ ਨੂੰ ਕਾਇਮ ਰਖਦੀ। ਇਹ ਵਿਚਾਰ ਕਿ ਆਰਥਕ ਤੇ ਸਮਾਜਕ ਅੰਤਰ-ਨਿਰਭਰਤਾ ਦੀਆਂ ਸਮੱਸਿਆਵਾਂ ਹੱਲ ਕਰਨ ਲਈ ਸਾਂਝੇ ਹੱਲ ਜ਼ਰੂਰੀ ਹਨ, ਉਸ ਜਗਤ ਵਿਚ ਜਿਥੇ ਸਮਾਜਵਾਦ ਬਦਨਾਮ ਹੋ ਗਿਆ ਹੋਇਆ ਹੈ ਅਤੇ ਕੋਈ ਅੱਗੋ ਵਧੂ ਅੰਤਰਰਾਸ਼ਟਰੀਵਾਦ ਨਜਰ ਨਹੀਂ ਆਉਂਦਾ, ਆਪਣਾ ਮੁੜ-ਪ੍ਰਗਟਾਉ ਉਡੀਕ ਰਿਹਾ ਹੈ।

## *76. ਕੀ ਗਰੀਬ ਸਮਾਜਾਂ ਵਿਚ ਲੋਕਤੰਤਰ ਚੱਲ ਸਕਦਾ ਹੈ ?*

ਇਸ ਵਿਚਾਰ ਨੂੰ ਕਿ ਗਰੀਬ ਸਮਾਜਾਂ ਵਿਚ ਲੋਕਤੰਤਰ ਚੱਲ ਹੀ ਨਹੀਂ ਸਕਦਾ, ਕਈ ਪ੍ਰਕਾਰ ਦੀਆਂ ਫ਼ਿਕਰਮੰਦੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਕ ਇਹ ਹੈ ਕਿ ਲੋਕਤੰਤਰ ਦੇ ਸੰਗਠਨ ਲਈ ਵੱਡਾ ਖਰਚਾ ਅਤੇ ਲੰਮੀ ਮੁੱਦਤ ਦਰਕਾਰ ਹਨ, ਅਤੇ ਕਿ ਰਾਜ ਕੋਲ ਜਿਹੜੇ ਥੋੜ੍ਹੇ ਬਹੁਤੇ ਵਸੀਲੇ ਅਤੇ ਵਕਤ ਹਨ, ਉਨ੍ਹਾਂ ਦੀ ਵਰਤੋਂ ਲੋਕਾ ਦੀਆਂ ਵਧੇਰੇ ਜ਼ਰੂਰੀ ਲੋੜਾਂ ਦੀ ਪੂਰਤੀ ਲਈ ਚੰਗੇਰੀ ਤਰ੍ਹਾਂ ਕੀਤੀ ਜਾ ਸਕਦੀ ਹੈ ਜਿਵੇਂ ਕਿ ਸਿਹਤ ਤੇ ਸਿੱਖਿਆ ਦੇ ਖੇਤਰ ਵਿਚ ਅਤੇ ਬੁਨਿਆਦੀ ਆਰਥਕ ਸੁਰਜੀਤੀ ਨੂੰ ਯਕੀਨੀ ਬਣਾਉਣ ਲਈ ਸਹਾਈ ਹੋਣ ਵਿਚ। ਇਹਨਾਂ ਦੇ ਮੁਕਾਬਲੇ 'ਤੇ, ਆਮ-ਚੋਣਾਂ ਦਾ ਸੰਗਠਨ, ਲੋਕਤੰਤਰੀ ਰੋਲ ਅਦਾ ਕਰਨ ਲਈ ਕਰਮਚਾਰੀਆਂ ਦੀ ਸਿਖਲਾਈ, ਨੀਤੀ ਘੜਨ ਵਿਚ ਤੇ ਇਹਨੂੰ ਲਾਗੂ ਕਰਨ ਵਿਚ ਦੇਰੀ ਜੋ ਪਾਰਲੀਮੈਂਟੀ ਤੇ ਪਬਲਿਕ ਜਵਾਬਦੇਹੀ ਦਾ ਲਾਜ਼ਮੀ ਨਤੀਜਾ ਹੈ, ਆਦਿ ਨੂੰ ਇਕ ਅਜੇਹੀ ਐਸ਼ ਸਮਝਿਆ ਜਾਂਦਾ ਹੈ ਜੀਹਦੇ ਲਈ ਗਰੀਬ ਸਮਾਜਾਂ ਵਿਚ ਗੁੰਜਾਇਸ਼ ਹੀ ਨਹੀਂ ਹੈ।

## ਲੋਕਤੰਤਰ ਦੀਆਂ ਹਾਨੀਆਂ

ਏਸ ਸੌੜੀ ਵਿੱਤੀ ਦਲੀਲ ਦੇ ਨਾਲ ਹੀ ਇਸ ਸੰਬੰਧੀ ਵਧੇਰੇ ਮੁੱਲ ਇਹ ਫ਼ਿਕਰਮੰਦੀ ਪ੍ਰਗਟਾਈ ਜਾਂਦੀ ਹੈ ਕਿ ਵਿਕਾਸਸ਼ੀਲ ਆਰਥਕਤਾਵਾਂ ਅਤੇ ਹਕੂਮਤੀ ਪ੍ਰਣਾਲੀਆਂ ਵਾਲੇ ਸਮਾਜਾਂ ਵਿਚ ਲੋਕਤੰਤਰ ਤੋਂ ਪੁਜਣ ਵਾਲੀਆਂ ਹਾਨੀਆਂ ਇਸ ਤੋਂ ਮਿਲਣ ਵਾਲੇ ਲਾਭਾਂ ਦੇ ਟਾਕਰੇ ਉਤੇ ਕਿਤੇ ਬਹੁਤੀਆਂ ਹਨ। ਆਮ-ਚੋਣਾਂ ਵੇਲੇ ਦੇ ਮੁਕਾਬਲਿਆਂ ਤੋਂ ਉਪਜਦੀ ਸਮਾਜਕ ਤੇ ਰਾਜਸੀ ਦੁਫੇੜ ਉਥੇ ਖਾਸ ਤੌਰ 'ਤੇ ਹਾਨੀਕਾਰਕ ਹੈ ਜਿਥੇ ਖ਼ੁਦ ਰਾਜਾਂ ਦੀ ਸਥਾਪਤੀ ਹੀ ਅਜੇ ਪਿਛੇ ਜਿਹੇ ਹੋਈ ਹੁੰਦੀ ਹੈ , ਰਾਸ਼ਟਰੀ ਪਛਾਣ ਦਾ ਵਿਕਾਸ ਨਹੀਂ ਹੋਇਆ ਹੁੰਦਾ। ਨਾਲੇ, ਜੇ ਲੋਕਤੰਤਰ ਨੇ ਜਲਦੀ ਹੀ ਨਿਘਾਰ ਦਾ, ਘਟੀਆ-ਨੇਤਾਗੀਰੀ ਮੁਲੋਂ ਹੀ ਅਸਹਿਨਸ਼ੀਲਤਾ ਦਾ ਸ਼ਿਕਾਰ ਨਹੀਂ ਹੋ ਜਾਣਾ ਤਦ ਸੂਚਿਤ ਤੇ ਪ੍ਰੋੜ ਚੋਣਕਾਰਾਂ ਦੀ ਹੋਂਦ ਜ਼ਰੂਰੀ ਹੈ ਜੋ ਅਸਲ ਵਿਚ ਆਰਥਕ ਵਿਕਾਸ ਦੀ ਹੀ ਉਪਜ ਹੁੰਦੀ ਹੈ। ਇਹੋ ਹੀ ਨਹੀਂ ਕਿ ਰਾਸ਼ਟਰੀ ਏਕਤਾ ਅਤੇ ਆਰਥਕ ਵਿਕਾਸ, ਲੋਕਤੰਤਰ ਨਾਲੋਂ ਵਧੇਰੇ ਲਾਜ਼ਮੀ ਰਾਸ਼ਟਰੀ ਪ੍ਰਾਥਮਿਕਤਾਵਾਂ ਹਨ, ਸਗੋਂ ਇਸ ਦ੍ਰਿਸ਼ਟੀਕੋਣ ਤੋਂ ਇਹਨਾਂ ਨੂੰ ਲੋਕਤੰਤਰ ਤੋਂ ਪਹਿਲਾਂ ਸਥਾਪਤ ਕਰਨਾ ਹੋਵੇਗਾ, ਕਿਉਂਜੁ ਇਹ ਲੋਕਤੰਤਰ ਵਾਸਤੇ ਮੁੱਢਲੀਆਂ ਜ਼ਰੂਰਤਾਂ ਜਾਂ ਅਵਸਕ ਪਲੇਟਫਾਰਮ ਮੁਹਈਆ ਕਰਦੇ ਹਨ।

## ਲੋਕਤੰਤਰ ਤੇ ਵਿਕਾਸ

ਇਹਨਾਂ ਏਤਰਾਜਾਂ ਤੇ ਮੁਸ਼ਕਲਾਂ ਦੇ ਵਿਸ਼ੇਸ਼ ਲੱਛਣਾਂ ਨੂੰ ਪਹਿਲੇ ਸਵਾਲਾਂ (ਨੰਬਰ 13, 36, 69) ਦੇ ਉਤਰਾਂ ਵਿਚ ਵਿਚਾਰਿਆ ਜਾ ਚੁਕਿਆ ਹੈ। ਪਰ ਇਥੇ ਇਹਨਾਂ

ਨੂੰ ਸੁਮੇਲ ਕੇ ਪੇਸ਼ ਕਰਨਾ ਲਾਹੇਵੰਦਾ ਹੋਵੇਗਾ। ਸਭ ਤੋਂ ਪਹਿਲਾਂ ਤਾਂ ਇਹ ਕਿ ਆਰਥਕ ਵਿਕਾਸ ਨੂੰ ਨਿਰੋਲ ਤੌਰ 'ਤੇ ਪਰਿਮਾਣਾਤਮਕ ਸੰਕਲਪ ਵਜੋਂ ਨਹੀਂ, ਅਰਥਾਤ, ਵਸੋਂ ਦੇ ਜੀਅ ਪ੍ਰਤਿ ਕੁੱਲ ਰਾਸ਼ਟਰੀ ਉਪਜ ਦੇ ਰੂਪ ਵਿਚ ਨਹੀਂ ਵਿਚਾਰਿਆ ਜਾ ਸਕਦਾ। ਇਹ ਵਸੋਂ ਦੇ ਕਲਿਆਣ ਦੇ ਸੰਬੰਧ ਵਿਚ ਗੁਣਾਤਮਕ ਸੰਕਲਪ ਵੀ ਹੈ, ਜਿਸਦੇ ਲਈ ਆਮਦਨ ਦੀ ਵੰਡ ਅਤੇ ਰਾਜਕੀ ਖ਼ਰਚੇ ਦੀ ਵੰਡ (ਜਿਵੇਂ ਕਿ ਸਿਹਤ ਜਾਂ ਸਿਖਿਆ ਅਤੇ ਹਥਿਆਰਬੰਦ ਫੌਜ ਵਿਚਕਾਰ) ਖਾਸ ਤੌਰ 'ਤੇ ਉਚਿਤ ਹਨ। ਤੇ ਹੁਣ ਹੁੰਦਾ ਇਹ ਹੈ ਕਿ ਆਰਥਕ ਵਿਕਾਸ ਦੇ ਇਹ ਗੁਣਾਤਮਕ ਪੱਖ ਖ਼ੁਦ ਰਾਜਸੀ ਸ਼ਾਸਨ ਦੇ ਕਿਰਦਾਰ ਅਤੇ ਵਸੋਂ ਨੂੰ ਇਸ ਵੱਲੋਂ ਭਰੇ ਗਏ ਹੁੰਗਾਰੇ ਦੇ ਦਰਜੇ ਉਤੇ ਨਿਰਭਰ ਕਰਦੇ ਹਨ। ਲੋਕਤੰਤਰੀ ਚੋਣਕਾਰਾਂ ਵਲੋਂ ਉਨ੍ਹਾਂ ਨੀਤੀਆਂ ਦੀ ਮੰਗ ਦੀ ਵਧੇਰੇ ਸੰਭਾਵਨਾ ਹੁੰਦੀ ਹੈ ਜੋ ਆਰਥਕ ਨਾ-ਬਰਾਬਰੀ ਦੀਆਂ ਹੱਦਾਂ ਨੂੰ ਘਟਾਉਂਦੀਆਂ ਹਨ, ਅਤੇ ਰਾਜ ਵਲੋਂ ਫੌਜ ਉਪਰ ਜਾਂ ਵਪਾਰ ਵਾਲੇ ਪ੍ਰਾਜੈਕਟਾਂ ਉਪਰ ਖਰਚੇ ਨਾਲੋਂ ਜਿਸਦੀ ਸਮਾਜਕ ਉਪਯੋਗਤਾ ਨਾ ਹੋਣ ਬਰਾਬਰ ਹੁੰਦੀ ਹੈ, ਸਿਹਤ, ਸਿੱਖਿਆ, ਸੜਕਾਂ ਤੇ ਰੇਲਵੇ, ਆਦਿ. ਆਧਾਰ-ਭੂਤ ਨਿਰਮਾਣ ਉਤੇ ਖਰਚੇ ਦਾ ਸਮਰਥਨ ਕਰਨਗੇ। ਨਾਲੇ ਖੁਲ੍ਹਾ ਤੇ ਜਵਾਬਦੇਹ. ਸ਼ਾਸਨ ਸਰਬਜਨਕ ਵਸੀਲਿਆਂ ਦੀ ਵਰਤੋਂ ਬੰਦ ਜਾਂ ਸੱਤਾਧਾਰੀ ਸ਼ਾਸਨ ਦੇ ਮੁਕਾਬਲੇ ਉਤੇ ਵਧੇਰੇ ਸੰਜਮ ਤੇ ਸਯੋਗਤਾ ਨਾਲ ਰਹੇਗਾ। ਨਾਲੇ ਇਸ ਵਿਚ ਵਡੇ ਸਕੈਂਡਲ ਜਿਵੇਂ ਕਿ ਮਨੁੱਖੀ ਅਧਿਕਾਰਾਂ ਦੀ ਵਿਆਪਕ ਰੂਪ ਵਿਚ ਖੁਆਰੀ, ਵਾਤਾਵਰਨੀ ਖ਼ਰਾਬੀ ਜਾਂ ਕਾਲ, ਵਰ੍ਹਿਆਂ-ਬੱਧੀ ਅਣਡਿਠੇ ਨਹੀਂ ਰਹਿ ਸਕਦੇ। ਲੋਕਤੰਤਰ ਤੇ ਵਿਕਾਸ ਅਤੇ ਮਨੁੱਖੀ ਅਧਿਕਾਰਾਂ ਦੀ ਰਖਿਆ ਵਿਚਕਾਰ ਹਾਂ-ਪਖੀ ਨਾਤੇ ਨੂੰ 1993 ਵਿਚ ਵੀਆਨਾ ਵਿਖੇ ਮਨੁੱਖੀ ਅਧਿਕਾਰਾਂ ਬਾਰੇ ਸੰਸਾਰ ਕਾਨਫ੍ਰੰਸ ਦੀ ਅੰਤਿਮ ਦਸਤਾਵੇਜ਼ ਵਿਚ ਸਪਸ਼ਟ ਤਰ੍ਹਾਂ ਵਖਾਇਆ ਗਿਆ ਹੈ।

## ਲੋਕਤੰਤਰ ਨੂੰ ਬਿਹਤਰ ਬਣਾਉਣਾ

ਇਹ ਮੁਖ ਰਖਦਿਆਂ ਕਿ ਜਵਾਬਦੇਹੀ ਤੇ ਜ਼ੁੰਮੇਵਾਰੀ ਦੀ ਅਣਹੋਂਦ ਕਿਸ ਗਹਿਰਾਈ ਤਕ ਨਿਘਰ ਸਕਦੀ ਹੈ, ਸਵਾਲ ਇਸ ਤਰ੍ਹਾਂ ਪੁੱਛਿਆ ਜਾ ਸਕਦਾ ਹੈ ਕਿ ਕੀ ਸਮਾਜ ਦਾ ਲੋਕਤੰਤਰ ਤੋਂ ਬਿਨਾਂ ਗੁਜ਼ਾਰਾ ਹੋ ਸਕਦਾ ਹੈ ? ਸਵਾਲ ਇਹ ਵੀ ਹੈ ਕਿ ਲੋਕਤੰਤਰ ਦੀ ਕਾਰਜਸ਼ੀਲਤਾ ਨੂੰ ਬਿਹਤਰ ਕਿਵੇਂ ਬਣਾਇਆ ਜਾਵੇ ਅਤੇ ਕਿਹੜੇ ਢੰਗ ਨਾਲ ਬਣਾਇਆ ਜਾਵੇ, ਤਾਂ ਜੁ ਲੋਕਤੰਤਰ ਖ਼ਾਸ ਹਾਲਾਤ ਅਤੇ ਮੰਗਾਂ ਦੇ ਸਨਮੁਖ ਸੰਬੰਧਿਤ ਦੇਸ਼ਾਂ ਦੇ ਉਦੇਸ਼ ਦੀ ਪੂਰਤੀ ਕਰ ਸਕੇ।

## *77. ਵਿਕਸਿਤ ਲੋਕਤੰਤਰ ਵਿਕਾਸਸ਼ੀਲ ਲੋਕਤੰਤਰਾਂ ਦੀ ਸਹਾਇਤਾ ਕਿਵੇਂ ਕਰ ਸਕਦੇ ਹਨ ?*

ਵਿਕਸਿਤ ਲੋਕਤੰਤਰ ਵਿਕਾਸਸ਼ੀਲ ਲੋਕਤੰਤਰਾਂ ਦੀ ਸਹਾਇਤਾ ਦੇ ਸਿਲਸਿਲੇ ਵਿਚ ਬਹੁਤ ਕੁਝ ਕਰ ਸਕਦੇ ਹਨ। ਉਹ ਬੜੇ ਹੀ ਆਮ ਪੱਧਰ ਉਤੇ ਵਿਕਾਸਸ਼ੀਲ

ਦੇਸ਼ਾਂ ਨੂੰ ਵਿਕਾਸ ਦੇ ਅਧਿਕਾਰ ਦੀ ਪਰਵਾਨਗੀ ਦੇ ਨਾਲ ਹੀ ਇਹਦੇ ਨਤੀਜੇ ਦੇ ਤੌਰ 'ਤੇ ਵਿਕਾਸਸ਼ੀਲ ਦੇਸ਼ਾਂ ਵੱਲ ਅੰਤਰਰਾਸ਼ਟਰੀ ਭਾਈਚਾਰੇ ਦੇ ਫ਼ਰਜ਼ਾਂ ਸੰਬੰਧੀ ਹੁੰਗਾਰਾ ਭਰ ਸਕਦੇ ਹਨ। ਵਧੇਰੇ ਵਿਸ਼ੇਸ਼ ਤੌਰ ਤੇ, ਚੰਗੇ ਲੋਕਤੰਤਰੀ ਅਮਲ ਸੰਬੰਧੀ ਲੋੜੀਂਦੀ ਸਿਖਲਾਈ ਦੇ ਕੇ ਇਹਨਾਂ ਦੇਸ਼ਾਂ ਦਾ ਅੰਗ ਪਾਲ ਸਕਦੇ ਹਨ। ਹਰ ਪ੍ਰਕਾਰ ਦੇ ਸਰਕਾਰੀ ਅਧਿਕਾਰੀਆਂ, ਚੋਣ-ਅਫ਼ਸਰਾਂ, ਪਾਰਲੀਮੈਂਟਰੀ ਕਲਰਕਾਂ, ਸੰਵਿਧਾਨਿਕ ਨਕਲਾਂ, ਵਿੱਤੀ ਕੰਟਰੋਲਰਾਂ, ਕਾਨੂੰਨਸਾਜ ਅਸੈਂਬਲੀ ਦੇ ਮੈਂਬਰਾਂ, ਪਾਰਟੀ ਕਰਮਚਾਰੀਆਂ, ਆਦਿ ਦੀ ਟਰੇਨਿੰਗ ਵਿਚ ਹੱਥ ਵਟਾ ਕੇ ਵੀ ਵਿਕਾਸਸ਼ੀਲ ਦੇਸ਼ਾਂ ਦੀ ਮਦਦ ਕੀਤੀ ਜਾ ਸਕਦੀ ਹੈ। ਚੰਗੇ ਅਮਲ ਦੇ ਮਿਆਰਾਂ ਦਾ ਪਸਾਰ ਚੋਣ-ਮੁਕਾਬਲੇ ਦੇ ਖੇਤਰਾਂ ਵਿਚ ਵਧੇਰੇ ਪੂਰੀ ਤਰ੍ਹਾਂ ਵਿਕਸਿਤ ਹੈ ਜਿਥੇ ਇਹਦੇ ਮੁਲੰਕਣ ਲਈ ਕਿ ਚੋਣਾਂ ਕਿਥੋਂ ਤਕ ਸੁਤੰਤਰ ਤੇ ਨਿਆਂਕਾਰੀ ਹਨ, ਤੇ ਮਨੁੱਖੀ ਅਧਿਕਾਰਾਂ ਦੇ ਖੇਤਰਾਂ ਵਿਚ ਵੀ ਜਿਥੇ ਮਨੁੱਖੀ ਅਧਿਕਾਰਾਂ ਦੀਆਂ ਮੱਦਾਂ ਦੇ ਸੰਬੰਧ ਵਿਚ ਤੱਤ ਅਤੇ ਜ਼ਾਬਤੇ, ਦੋਹਾਂ, ਪੱਖਾਂ ਤੋਂ, ਸਪਸ਼ਟ ਅੰਤਰਰਾਸ਼ਟਰੀ ਮਿਆਰ ਮੌਜੂਦ ਹਨ, ਅੰਤਰਰਾਸ਼ਟਰੀ ਪੈਨਲ ਵਿਸ਼ਾਲ ਰੂਪ ਵਿਚ ਮੰਨਿਆ ਜਾ ਚੁਕਿਆ ਸਾਧਨ ਹੈ। ਪਰ ਚੰਗੇ ਅਮਲ ਦੇ ਮਿਆਰਾਂ ਦੀ ਸਥਾਪਤੀ ਲੋਕਤੰਤਰੀ ਪ੍ਰਕ੍ਰਿਆ ਦੇ ਹੋਰ ਕਈ ਖੇਤਰਾਂ ਤਕ, ਜਿਨ੍ਹਾਂ ਵਿਚ ਖੁਲ੍ਹੀ ਤੇ ਜਵਾਬਦੇਹ ਹਕੂਮਤ ਸ਼ਾਮਿਲ ਹੈ, ਫੈਲਾਈ ਜਾ ਸਕਦੀ ਹੈ। ਇਹਨਾਂ ਸਭਨਾਂ ਹੀ ਖੇਤਰਾਂ ਵਿਚ ਖ਼ੁਦ ਵਿਕਸਿਤ ਲੋਕਤੰਤਰਾਂ ਦਾ ਕੰਮ ਬੜਾ ਕੁਝ ਕਰ ਸਕਦਾ ਹੈ, ਅਤੇ ਦੂਜੇ ਦੇਸ਼ਾਂ ਨੂੰ ਉਨ੍ਹਾਂ ਦੀ ਸਹਾਇਤਾ ਓਨੀ ਹੀ ਵਧੇਰੇ ਉਚਿਤ ਹੋਵੇਗੀ ਜਿੰਨਾ ਵਧੇਰੇ ਉਹ ਖ਼ੁਦ ਆਪਣੀਆਂ ਪ੍ਰਕ੍ਰਿਆਵਾਂ ਨੂੰ ਵਧੀਆ ਅੰਤਰਰਾਸ਼ਟਰੀ ਅਮਲ ਨੂੰ ਪਧਰ ਤਕ ਸੁਧਾਰਨ ਲਈ ਤਿਆਰ-ਬਰ-ਤਿਆਰ ਹੋਣਗੇ।

## ਖ਼ੁਦਮੁਖ਼ਤਾਰੀ ਅਤੇ ਅੰਤਰਰਾਸ਼ਟਰੀ ਦਖ਼ਲ

ਲੋਕਤੰਤਰੀਕਰਣ ਦੇ ਇਹਨਾਂ ਪੱਖਾਂ ਵਿਚ ਮਦਦ ਦੇ ਨਾਲੋਂ ਵਧੇਰੇ ਵਿਵਾਦ-ਪੂਰਨ ਆਰਥਕ ਵਿਕਾਸ ਦੀ ਸਹਾਇਤਾ ਦੇ ਸਮਕਾਲੀ ਅਮਲ ਦਾ ਅਤੇ ਇਹਨੂੰ ਵਾਪਸ ਲਏ ਜਾਣ ਦੇ ਖਤਰੇ ਦਾ ਮਾਮਲਾ ਹੈ। ਇਸ ਸਹਾਇਤਾ ਨੂੰ ਬਹੁ-ਪਾਰਟੀ ਚੋਣਾਂ ਦੀ ਪ੍ਰਕ੍ਰਿਆ ਤੇਜ਼ ਕਰਨ ਜਾਂ ਘੱਟੋ-ਘੱਟ ਮਨੁੱਖੀ ਅਧਿਕਾਰਾਂ ਨੂੰ ਲਾਗੂ ਕਰਵਾਉਣ ਦੇ ਸਿਲਸਿਲੇ ਵਿਚ ਇਕ ਲੀਵਰ ਵਜੋਂ ਵਰਤਿਆ ਜਾਂਦਾ ਹੈ ('ਜਿਸਨੂੰ ਰਾਜਸੀ ਸ਼ਰਤ ਲਾਉਣਾ' ਆਖਦੇ ਹਨ)। ਵਿਕਸਿਤ ਜਗਤ ਦੀ ਇਸ ਰਾਜਨੀਤੀ ਦੇ ਸਮਰਥਕਾਂ ਦੀ ਦਲੀਲ ਹੈ ਕਿ ਬਹੁਤ ਲੰਮੀ ਮੁਦਤ ਤੋਂ ਵਿਕਾਸ ਸਹਾਇਤਾ ਨੂੰ ਸੱਤਾਧਾਰੀ ਸਾਸ਼ਨਾਂ ਨੂੰ ਕਾਇਮ ਰਖਣ ਲਈ ਵਰਤਿਆ ਗਿਆ ਹੈ ਅਤੇ ਇਹਨਾਂ ਸਾਧਨਾਂ ਵਜੋਂ ਮਨੁੱਖੀ ਅਧਿਕਾਰਾਂ ਨੂੰ ਲਤਾੜਿਆ ਗਿਆ ਹੈ, ਅਤੇ ਕਿ 'ਸ਼ਰਤਾਂ ਲਾਉਣ' ਸਦਕਾ ਵਿਰੋਧੀ ਗਰੁਪਾਂ ਅਤੇ ਉਨ੍ਹਾਂ ਲੋਕਾਂ ਦੀ ਹੌਸਲਾ-ਅਫ਼ਜ਼ਾਈ ਹੋਵੇਗੀ ਜਿਹੜੇ ਸੰਬੰਧਿਤ ਦੇਸ਼ ਵਿਚ ਲੋਕਤੰਤਰ ਲਈ ਮੁਹਿੰਮ ਚਲਾਉਂਦੇ ਰਹੇ ਹਨ। ਪਰ ਇਸ ਨੀਤੀ ਦੇ ਵਿਰੋਧੀ ਦਲੀਲ ਦਿੰਦੇ ਹਨ ਕਿ ਇਹ ਕ੍ਰਿਆਸ਼ੀਲਤਾ ਦੇ ਪੱਖੋਂ ਇਕਸਾਰ ਨਹੀਂ ਹੈ, ਕਿਉਂਜੁ ਇਹਨੂੰ ਵਿਦੇਸ਼ ਨੀਤੀ ਦੇ ਦੂਸਰੇ ਉਦੇਸ਼ਾਂ ਦੇ ਅਧੀਨ ਰਖ ਦਿਤਾ ਗਿਆ ਹੈ, ਕਿ

ਇਹ ਆਪਣੇ ਜਤਨਾਂ ਵਿਚ ਅਨਿਸਚਿਤ ਹੈ ਕਿਉਂਜੁ ਇਹ ਲੋਕਤੰਤਰ ਨੂੰ ਜ਼ਬਾਨੀ-ਕਲਾਮੀ ਹੀ ਮੰਨਦੀ ਹੈ, ਅਤੇ ਕਿ ਬਾਹਰਲੇ ਜ਼ੋਰ ਦੇ ਸਾਧਨ ਰਾਹੀਂ ਅੰਦਰਲੇ ਆਪਾ-ਨਿਰਣੇ ਨੂੰ ਵਧਾਉਣਾ ਚਾਹੁਣ ਵਿਚ ਕੁਝ ਵਿਰੋਧਤਾਈ ਪਾਈ ਜਾਂਦੀ ਹੈ। ਇਸਦਾ ਬਹੁਤਾ ਨਿਰਭਰ ਵਿਸ਼ੇਸ਼ ਸੰਦਰਭ ਉਤੇ ਅਤੇ ਅਜੇਹੀਆਂ ਨੀਤੀਆਂ ਦੇ ਢੰਗ ਉਤੇ ਹੈ। ਨਿਰਸੰਦੇਹ ਗੱਲ ਤਾਂ ਇਹ ਹੈ ਕਿ ਅਸੀਂ ਪੈਰੋ-ਪੈਰ ਇਕ ਅਜੇਹੀ ਦੁਨੀਆ ਵੱਲ ਵਧ ਰਹੇ ਹਾਂ ਜਿਥੇ ਉਨ੍ਹਾਂ ਹਾਜਾਂ ਨੂੰ ਜਿਹੜੇ ਖ਼ੁਦ ਆਪਣੇ ਨਾਗਰਿਕਾਂ ਨਾਲ ਘੋਰ ਅਨਿਆਂ ਵਰਤਦੇ ਹਨ, ਬਾਹਰਲੇ ਦਬਾਉਆਂ ਤੋਂ ਬਚਾਉਣ ਲਈ 'ਖ਼ੁਦਮੁਖ਼ਤਾਰੀ' ਦੇ ਵਿਚਾਰਾਂ ਨੂੰ ਪਰਵਾਨ ਨਹੀਂ ਕੀਤਾ ਜਾ ਸਕਦਾ (ਵੇਖੋ ਸਵਾਲ 55)। ਪਰ ਦੁਪਾਸੀਂ ਦਾਤਿਆਂ ਦੇ ਟਾਕਰੇ ਉਤੇ ਸਥਾਪਤ ਪ੍ਰਾਦੇਸ਼ਕ ਜਾਂ ਅੰਤਰਰਾਸਟਰੀ ਸੰਸਥਾਵਾਂ ਵਲੋਂ ਪਰਵਾਨੀਆਂ ਗਈਆਂ ਮਨੁੱਖੀ ਅਧਿਕਾਰਾਂ ਬਾਰੇ ਕਨਵੈਨਸਨਾ ਨੂੰ ਲਾਗੂ ਕਰਨ ਰਾਹੀਂ ਵਧੇਰੇ ਪ੍ਰਭਾਵਕਾਰੀ ਦਬਾਉ ਪਾਇਆ ਜਾ ਸਕਦਾ ਹੈ।

## ਲੋਕਤੰਤਰ ਅਤੇ 'ਬਣਤਰੀ ਅਨੁਕੂਲਤਾ'

ਵਿਕਸਿਤ ਦੁਨੀਆ ਵਲੋਂ ਰਾਜਸੀ ਸ਼ਰਤਾਂ ਲਾਉਣ ਦੀਆਂ ਨੀਤੀਆਂ ਉਤੇ ਇਕ ਵੱਖਰੀ ਤਰ੍ਹਾਂ ਦਾ ਏਤਰਾਜ਼ ਇਹਨਾਂ ਨੀਤੀਆਂ ਦੇ ਸੰਬੰਧ ਵਿਚ ਨਹੀਂ ਸਗੋ ਇਕ ਪਾਸੇ ਤਾਂ ਲੋਕਤੰਤਰ ਦਾ ਸਮਰਥਨ ਕਰਨ ਅਤੇ ਦੂਜੇ ਪਾਸੇ ਬਣਤਰੀ ਅਨੁਕੂਲਤਾ ਅਤੇ ਰਿਣ ਦੀ ਮੁੜ-ਅਦਾਇਗੀ ਦੀਆਂ ਆਰਥਕ ਨੀਤੀਆਂ ਅਖ਼ਤਿਆਰ ਕਰਨ ਦੀ ਵਿਰੋਧਤਾਈ ਦੇ ਸੰਬੰਧ ਵਿਚ ਹੈ, ਜੋ ਨਵੇਂ ਦੂਸਰੇ ਲੋਕਤੰਤਰ ਨੂੰ ਹੋਰ ਵੀ ਕਮਜ਼ੋਰ ਕਰਨ ਵਿਚ ਆਪਣਾ ਹਿਸਾ ਪਾ ਸਕਦੇ ਹਨ। ਬਦੇਸ਼ੀ ਕਰਜੇ ਉਤੇ ਸੂਦ ਦੀ ਮੁੜ-ਅਦਾਇਗੀ ਦੀਆਂ ਮੰਗਾਂ ਆਰਥਕ ਸਹਾਇਤਾ ਦੇ ਲਾਭਾਂ ਉਤੇ ਬਸ ਜ਼ਰੂਰੀ ਹੋ ਸਕਦੀਆਂ ਹਨ। ਅਤੇ 'ਬਣਤਰੀ ਅਨੁਕੂਲਤਾ' ਦੀਆਂ ਲੋੜਾਂ ਸਰਕਾਰੀ ਖ਼ਰਚੇ ਵਿਚ ਬੇਲਾਗ ਕਟੌਤੀ, ਉਨ੍ਹਾਂ ਪ੍ਰੋਗਰਾਮਾਂ ਲਈ ਖ਼ਤਰਾ ਬਣਦੀ ਹੈ ਜਿਨ੍ਹਾਂ ਉਤੇ ਕਿਸੇ ਦੇਸ਼ ਦੇ ਗਰੀਬ ਲੋਕਾ ਨੂੰ ਭਰੋਸਾ ਹੁੰਦਾ ਹੈ ਅਤੇਂ ਜਿਹੜੇ ਲੋਕਤੰਤਰੀ ਪ੍ਰਕ੍ਰਿਆ ਲਈ ਸਰਬਜਨਕ ਸਮਰਥਨ ਕਾਇਮ ਰਖਣ ਅਤੇ ਇਸ ਸੰਬੰਧੀ ਵਿਸ਼ਵਾਸ ਉਪਜਾਣ ਲਈ ਬਹੁਤ ਅਹਿਮ ਹਨ ਕਿ ਉਨ੍ਹਾਂ ਦੀ ਸਰਕਾਰ ਆਪਣੀ ਆਰਥਕ ਹੋਣੀ ਦੀ ਖ਼ੁਦ ਆਪ ਮਾਲਕ ਹੈ।

## *78. ਕੀ ਅੰਤਰਰਾਸ਼ਟਰੀ ਸੰਸਥਾਵਾਂ ਦਾ ਲੋਕਤੰਤਰੀਕਰਣ ਹੋ ਸਕਦਾ ਹੈ ?*

ਸਮਕਾਲੀ ਲੋਕਤੰਤਰਾਂ ਨੂੰ ਜਿਨ੍ਹਾਂ ਮੁਖ ਸਮੱਸਿਆਵਾਂ ਦਾ ਸਾਹਮਣਾ ਕਰਨ ਪੈ ਰਿਹਾ ਹੈ ਉਨ੍ਹਾਂ ਵਿਚੋਂ ਇਕ ਇਹ ਆਪਾ-ਨਿਰਣੇ ਦੇ ਖੋਰ ਦੀ ਸਮੱਸਿਆ ਹੈ ਕਿਉਂਜੁ ਅੱਜ ਕੱਲ੍ਹ ਲੋਕਤੰਤਰਾਂ ਦੀ ਵਸੋਂ ਨੂੰ ਜੋ ਕੁਝ ਪ੍ਰਭਾਵਿਤ ਕਰਦਾ ਹੈ ਉਹਦਾ ਵੱਡਾ ਹਿੱਸਾ ਰਾਸ਼ਟਰੀ ਕੰਟਰੋਲ ਤੋਂ ਬਾਹਰ ਰਹਿੰਦਾ ਹੈ। ਰਾਸ਼ਟਰੀ ਖ਼ੁਦਅਖ਼ਤਿਆਰੀ ਇਸ ਖੋਰ ਦੇ ਆਰਥਕ ਪਸਾਰ ਨੂੰ ਪਹਿਲੇ ਸਵਾਲਾਂ ਵਿਚ ਵਿਚਾਰਿਆ ਜਾ ਚੁੱਕਿਆ ਹੈ (75 ਤੇ 77)। ਪਰ ਇਸ ਸਮੱਸਿਆ ਦੇ ਕਲਾਵੇ ਵਿਚ ਬਹੁਤ ਸਾਰੇ ਮੁੱਦੇ ਆਉਂਦੇ ਹਨ

ਜਿਨ੍ਹਾਂ ਵਿਚ ਵਾਤਾਵਰਣੀ ਵਿਗਾੜ, ਕੁਦਰਤੀ ਵਸੀਲਿਆਂ ਉਤੇ ਕੰਟਰੋਲ, ਵਸੋਂ ਦੀ ਨਕਲੋ-ਹਰਕਤ, ਅਤੇ ਵਧੇਰੇ ਪਰੰਪਰਾਗਤ ਫੌਜੀ ਖ਼ਤਰੇ ਸ਼ਾਮਿਲ ਹਨ। ਅੱਜ ਕਿਸੇ ਰਾਸਟਰ ਦੀਆਂ ਸਰਹੱਦਾਂ ਤੋਂ ਪਾਰ ਵਾਪਰਦੇ ਅਸਰਾਂ ਤੋਂ ਕੋਈ ਵੀ ਸਮਾਜ ਆਪਣੇ ਆਪ ਨੂੰ ਪੂਰੀ ਤਰਾਂ ਮਹਿਫੂਜ਼ ਨਹੀਂ ਰਖ ਸਕਦਾ।

## ਜਵਾਬਦੇਹੀ ਦੀਆਂ ਸ਼ਕਲਾਂ

ਇਸ ਲਈ ਲੋਕਤੰਤਰ ਦੇ ਸੰਬੰਧ ਵਿਚ ਫੌਰੀ ਸਵਾਲ ਇਹ ਹਨ ਇਹ, ਉਨ੍ਹਾ ਅੰਤਰਰਾਸ਼ਟਰੀ ਸੰਸਥਾਵਾਂ ਦੀ ਸਿਰਜਣਾ ਤੇ ਪਕੇਜ ਕਿਵੇਂ ਕੀਤਾ ਜਾਵੇ ਜਿਹੜੀਆ ਵਿਸਵ-ਸਕਤੀਆਂ ਅਤੇ ਟਰਾਂਸਨੈਸਨਲ ਪ੍ਰਾਈਵੇਟ ਕਾਰਪੋਰੇਸ਼ਨਾਂ ਦਾ ਨਿਯੰਤਰਣ ਤੇ ਕੰਟਰੋਲ ਕਰ ਸਕਦੀਆਂ ਹੋਣ ਜੋ ਰਾਸਟਰਾ ਦੀਆਂ ਹੋਣੀਆਂ ਨੂੰ ਟਾਲਦੀਆਂ ਹਨ ਤੇ ਦੂਜੇ, ਇਹਨਾ ਸੰਸਥਾਵਾ ਨੂੰ ਅਰਥ-ਭਰੀ ਲੋਕਤੰਤਰੀ ਜਵਾਬਦੇਹੀ ਦੇ ਅਧੀਨ ਕਿਵੇਂ ਰਖਿਆ ਜਾਵੇ। ਇਹਨਾ ਵਿਚੋ ਕਈ ਸੰਸਥਾਵਾਂ ਪਹਿਲਾਂ ਹੀ ਪ੍ਰਾਦੇਸ਼ਕ ਤੇ ਵਿਸ਼ਵ-ਵਿਆਪੀ ਪੱਧਰ ਉਪਰ ਅੰਤਰ-ਹਕੂਮਤੀ ਸੰਧੀਆ ਦੇ ਰੂਪ ਵਿਚ ਮੌਜੂਦ ਹਨ, ਅਤੇ ਵਧੇਰੇ ਗੁੰਜਾਇਸ ਤੇ ਪੱਕੇ ਤੌਰ ਵਾਲੀਆਂ ਸੰਸਥਾਵਾ ਵੀ ਹਨ ਜਿਵੇਂ ਕਿ ਇੰਟਰਨੈਸ਼ਨਲ ਮਾਨੇਟਰੀ ਫੰਡ (ਆਈ. ਐਮ ਐਫ) ਅਤੇ ਇੰਟਰਨੈਸਨ ਕੋਰਟ ਅਤੇ ਖ਼ੁਦ ਸੰਯੁਕਤ ਰਾਸ਼ਟਰ। ਲੋਕਤੰਤਰੀ ਦ੍ਰਿਸ਼ਟੀਕੋਣ ਤੋਂ ਇਸ ਤਰ੍ਹਾਂ ਦੀਆਂ ਸੰਸਥਾਵਾਂ ਹੀ ਸੀਮਾਬੰਦੀ ਇਹ ਹੈ ਕਿ ਇਹ ਬਹੁਤਾ ਕਰਕੇ ਪ੍ਰਤਿਨਿਧਤਾ ਅਤੇ ਜਵਾਬਦੇਹੀ ਦੇ ਸੌੜੇ ਹਕੂਮਤੀ ਮਾਡਲ ਦੇ ਅਨੁਸਾਰ ਕੰਮ ਕਰਦੀਆਂ ਹਨ . ਇਹ ਰਾਸਟਰ-ਬਾਹਰੀ ਜਾਂ ਬਹੁ-ਰਾਸਟਰੀ ਲੋਕ-ਰਾਏ ਨੂੰ ਉਤਰਦਾਈ ਹੋਣ ਦੀ ਥਾ ਹਕੂਮਤਾਂ ਨੂੰ ਉਤਰਦਾਈ ਹਨ; ਹਠੀ ਮੈਂਬਰ ਰਾਜਾ ਉਤੇ ਨਿਰਣੇ ਲਾਗੂ ਕਰਨ ਬਾਰੇ ਇਹਨਾ ਦੇ ਅਧਿਕਾਰ ਸੀਮਿਤ ਹਨ, ਅਤੇ ਇਹ ਬੀਤੇ ਦੇ ਸਾਮਰਾਜੀ ਦਰਜੇ ਜਾਂ ਪ੍ਰਚਲਿਤ ਸੱਤਾ ਦੇ ਪ੍ਰਭਾਵ ਹੇਠ ਬਹੁਤ ਚਲਦੀਆਂ ਹਨ।

## ਸੰਸਾਰ ਪਾਰਲੀਮੈਂਟ

ਅੰਤਰਰਾਸਟਰੀ ਸੰਸਥਾਵਾਂ ਦੇ ਲੋਕਤੰਤਰੀਕਰਣ ਵੱਲ ਪ੍ਰਗਟੀ ਦੀ ਰਫ਼ਤਾਰ ਸੁਸਤ ਰਹਿਣ ਦੀ ਹੀ ਸੰਭਾਵਨਾ ਹੈ ਅਤੇ ਇਹਨੇ ਮੌਜੂਦਾ ਸੰਸਥਾਵਾਂ ਦੀ ਰਸਾਈ ਦੇ ਪਸਾਰ ਦੀ ਸਕਲ ਅਖਤਿਆਰ ਕਰਨੀ ਹੈ ਜਿਵੇਂ ਕਿ ਮਨੁੱਖੀ ਅਧਿਕਾਰਾਂ ਦੀਆਂ ਕਨਵੈਨਸ਼ਨਾਂ ਅਤੇ ਅਦਾਲਤਾਂ ਜਾਂ ਯੂਰਪੀਨ ਪਾਰਲੀਮੈਂਟ ਵਰਗੀਆਂ ਪ੍ਰਾਦੇਸਕ ਪਾਰਲੀਮੈਂਟਾਂ। ਪਰ, ਵਿਸ਼ਵ-ਵਿਆਪੀ ਸਮੱਸਿਆਵਾਂ ਦੇ ਅੰਤਰਰਾਸ਼ਟਰੀ ਹੱਲ ਦੀ ਫ਼ੌਰੀ ਜ਼ਰੂਰਤ, ਵਿਸ਼ਵ-ਪਾਰਲੀਮੈਂਟ ਦੇ ਉਦੇਸ਼ ਨੂੰ ਯੂਰੋਪੀਆਈ ਜਾਂ ਕਲਪਿਤ ਨਹੀਂ ਬਣਾਉਂਦੀ ਹੈ, ਪਾਰਲੀਮੈਂਟ ਜਿਸ ਕੋਲ ਫ਼ੈਸਲੇ ਲਾਗੂ ਕਰਨ ਦੇ ਅਧਿਕਾਰ ਹੋਣ ਅਤੇ ਤਦ-ਅਨੁਸਾਰ ਵਿਸਵ-ਨਾਗਰਿਕਤਾ ਦੀ ਸੰਕਲਪ ਹੋਵੇ।

## *79. ਕੀ ਰਾਸ਼ਟਰੀ ਪਛਾਣਾਂ ਨਵੇਂ ਵਿਸ਼ਵ-ਸਮਾਜ ਵਿਚ ਖਲਤ-ਮਲਤ ਹੋ ਜਾਣਗੀਆਂ ?*

ਇਹ ਵਿਸ਼ਵੀਕਰਣ (ਗਲੋਬਲਾਈਜੇਸ਼ਨ) ਦੀ ਪਿਛੇ ਜਿਹੇ ਦੀਆਂ ਪ੍ਰਕ੍ਰਿਆਵਾਂ ਦਾ ਉਲਟਗਾਮੀ ਲੱਛਣ ਹੈ ਕਿ ਇਹ ਸਥਾਨਕ ਪਛਾਣਾਂ (ਹੋਂਦਾਂ) ਅਤੇ ਇਤਿਹਾਸਕ ਸਭਿਆਚਾਰਾਂ ਨੂੰ ਉਸੇ ਸਮੇਂ ਤਕੜੀ ਤਰ੍ਹਾਂ ਉਭਾਰਦੀਆਂ ਹਨ ਜਦੋਂ ਇਹ ਦੁਨੀਆ ਦੀਆਂ ਕੌਮਾਂ ਤੇ ਜਾਤੀਆਂ ਦੀਆਂ ਹੋਣੀਆਂ ਨੂੰ ਵਧੇਰੇ ਨੇੜਿਉਂ ਇਕ ਦੂਜੀ ਨਾਲ ਜੋੜਦੀਆਂ ਹਨ। ਇਸਦਾ ਖ਼ਤਰਾ ਨਾ-ਹੋਣ-ਬਰਾਬਰ ਹੈ ਕਿ ਰਾਸ਼ਟਰੀ ਸਭਿਆਚਾਰਾਂ ਤੇ ਰਵਾਇਤਾਂ ਦੀ ਵਿਸ਼ੇਸ਼ਤਾ ਤੇ ਵਖਰਾਪਨ ਅਲੋਪ ਹੋ ਜਾਣਗੇ। ਠੀਕ, ਵਧੇਰੇ ਨਿਸਚਿਤ ਤੇ ਖੁਲ੍ਹਦਿਲ ਅੰਤਰ-ਰਾਸ਼ਟਰੀਵਾਦ ਦੀ ਮੁਢਲੀ ਸਰਤ ਵਜੋਂ ਰਾਸ਼ਟਰੀ ਪਛਾਣ ਦੀ ਨਿਸਚਿਤ ਸੁਰਖਿਆ ਨੂੰ ਵੇਖਿਆ ਜਾ ਸਕਦਾ ਹੈ। ਭਵਿਖ ਵਿਚ ਇਹ ਹੋਣ ਦੀ ਸੰਭਾਵਨਾ ਹੈ ਕਿ ਨਾਗਰਿਕਾਂ ਲਈ ਰਾਜਸੀ ਵਫ਼ਾਦਾਰੀ ਦੇ ਜਾਇਜ ਸਮੇਂ ਦੇ ਸੰਬੰਧ ਵਿਚ ਰਾਸ਼ਟਰ-ਰਾਜ ਦੀ ਹੀ ਇਜਾਰੇਦਾਰੀ ਰਹਿਣ ਦੀ ਥਾਂ ਇਹ ਕਈ ਪ੍ਰਕਾਰ ਦੀਆਂ ਰਾਜਸੀ ਪਛਾਣਾਂ ਦੇ ਵਧੇਰੇ ਬਹੁਵਾਦੀ ਸਿਲਸਿਲੇ ਦੀਆਂ ਵਫ਼ਾਦਾਰੀਆਂ ਵਿਚ ਵਟ ਜਾਏਗੀ। ਲੋਕ ਆਪਣੇ ਆਪ ਨੂੰ ਇਲਾਕੇ (ਲੋਕੈਲਿਟੀ) ਦੇ, ਰਾਸ਼ਟਰ ਜਾਂ ਬਹੁ-ਰਾਸ਼ਟਰੀ ਫ਼ੈਡਰੇਸ਼ਨ ਦੇ ਮੈਂਬਰਾਂ ਵਜੋਂ ਅਤੇ ਦੁਨੀਆ ਦੇ ਨਾਗਰਿਕਾ ਵਜੋਂ ਵੇਖਣ-ਸਮਝਣ ਲਗਣਗੇ। ਇਸ ਤਰ੍ਹਾਂ ਦੀ ਤਬਦੀਲੀ ਦਾ ਲੋਕਤੰਤਰਵਾਦੀਆਂ ਵਲੋਂ ਸਵਾਗਤ ਕੀਤਾ ਜਾਣਾ ਚਾਹੀਦਾ ਹੈ ਕਿਉਂਜੁ ਲੋਕਤੰਤਰ ਤੇ ਇਸਦੀਆਂ ਕੌਮਾਂ ਦਾ ਵਿਸ਼ਵੀਕਰਣ ਦੇ ਸਿਲਸਿਲੇ ਵਿਚ ਅਗਾਂਹ ਵੱਲ ਧੱਕਾ ਇਹਦੇ ਸਮਰਥਕਾਂ ਨੂੰ ਰਾਸ਼ਟਰ-ਰਾਜ ਦੀਆਂ ਸਰਹਦਾਂ ਤੋਂ ਪਾਰ, ਅਤੇ ਰਾਜਸੀ ਵਫ਼ਾਦਾਰੀ ਦੀ ਇਕ-ਇਕ ਪੱਧਰ ਉਤੇ ਅਨੰਨ ਵਫ਼ਾਦਾਰੀ ਤੋਂ ਪਾਰ ਝਾਤੀ ਪੁਆਂਦਾ ਹੈ।

## *80. ਲੋਕਤੰਤਰ ਨੂੰ ਜਨ ਸਾਧਾਰਨ ਲਈ ਪ੍ਰਸੰਗਿਕ ਕਿਵੇਂ ਬਣਾਇਆ ਜਾਵੇ ?*

ਲੋਕਤੰਤਰ ਬਾਰੇ ਸਵਾਲ ਜਵਾਬ ਦੇ ਰੂਪ ਵਿਚ ਲਿਖੀ ਗਈ ਪੁਸਤਕ ਦਾ ਭੋਗ ਇਸ ਸਭ ਤੋਂ ਮਹੱਤਵਪੂਰਨ ਸਵਾਲ ਨਾਲ ਪੈਣਾ ਢੁਕਦਾ ਹੈ ਕਿ ਜੇ ਸਾਧਾਰਨ ਲੋਕਾਂ ਦੇ ਵਿਚਾਰ ਵਿਚ ਲੋਕਤੰਤਰ ਉਨ੍ਹਾਂ ਦੇ ਰੋਜ਼ਾਨਾ ਜੀਵਨ ਲਈ ਪ੍ਰਸੰਗਿਕ ਨਹੀਂ ਤੇ ਨਾ ਹੀ ਉਨ੍ਹਾਂ ਸਥਿਤੀਆਂ ਦੇ ਹੀ ਅਨੁਕੂਲ ਹੈ ਜਿਨ੍ਹਾਂ ਵਿਚ ਉਹ ਰਹਿ ਰਹੇ ਹਨ, ਤਾਂ ਉਹ ਇਹਦੀ ਰਖਿਆ ਲਈ ਕੁਝ ਵੀ ਨਹੀਂ ਕਰਨ ਲੱਗੇ। ਜੇ ਆਪਾਂ ਚੋਣਾਂ ਦੇ ਵਕਤ ਉਨ੍ਹਾਂ ਨੂੰ ਜਿਨ੍ਹਾਂ ਗੱਲਾਂ ਵਿਚ ਚੁਣਨਾ ਪੈ ਰਿਹਾ ਹੁੰਦਾ ਹੈ, ਜੇ ਉਸ ਨਾਲ ਕੋਈ ਫ਼ਰਕ ਹੀ ਨਹੀਂ ਪੈਣਾ ਕਿਉਂਜੁ ਰਾਜਸੀ ਪਾਰਟੀਆਂ ਜਿਨ੍ਹਾਂ ਨੂੰ ਲੋਕਾਂ ਨੇ ਚੋਣਾਂ ਦੇ ਵੇਲੇ ਵੋਟਾਂ ਪਾਈਆਂ ਹੁੰਦੀਆਂ ਹਨ, ਕੁਝ ਵੀ ਤਬਦੀਲ ਕਰਨ ਦੇ ਸਮਰਥ ਨਹੀਂ ਤੇ ਨਾ ਇਹਦੀਆਂ ਚਾਹਵਾਨ ਹਨ, ਜੋ ਮੂਲ



ਨਿਰਾਸ਼ ਨਾ ਹੋਵੋ। ਲੋਕਤੰਤਰ ਤੁਹਾਨੂੰ ਜ਼ਿਆਦਾ ਸਫਲਤਾ ਪੂਰਵਕ
ਚੋਣ ਲੜਨ ਦਾ ਦੁਬਾਰਾ ਮੌਕਾ ਦਿੰਦਾ ਹੈ।

ਸਿਵਿਲ ਤੇ ਰਾਜਸੀ ਅਧਿਕਾਰਾਂ ਦੀ ਤਕੜੀ ਤਰ੍ਹਾਂ ਜ਼ਾਮਨੀ ਨਹੀਂ ਦਿਤੀ ਗਈ ਹੁੰਦੀ ਤਾਂ ਜੁ ਲੋਕ ਜਨਤਕ ਤੇ ਸਰਬਜਨਕ ਮੁੱਦਿਆਂ ਉਤੇ ਨਿਡਰ ਤਰ੍ਹਾਂ ਜਥੇਬੰਦ ਹੋ ਕੇ ਮੁਹਿੰਮ ਚਲਾ ਸਕਣ, ਜੇ ਲੋਕ ਕੰਮ-ਸਥਾਨ ਅਤੇ ਗੁਆਂਢ ਦੇ ਅੱਤ ਸਥਾਨਕ ਪੱਧਰ ਉਤੇ ਆਪਣੀਆ ਸਥਿਤੀਆ ਉਤੇ ਅਸਰ ਪਾਉਣ ਦੇ ਅਸਮਰਥ ਹਨ — ਤਦ ਲੋਕਤੰਤਰ ਢੋਲ ਦਾ ਪੋਲ ਬਣ ਕੇ ਰਹਿ ਗਿਆ ਹੈ. ਇਹ ਸਾਰ ਤੋਂ ਹੀਣ ਤੇ ਮਹਿਜ ਸ਼ਕਲੋਂ ਹੀ ਲੋਕਤੰਤਰ ਹੈ। ਹਰ ਜਗਾਹ ਤੇ ਲੋਕਤੰਤਰਵਾਦੀਆਂ ਦੇ ਸਾਹਮਣੇ ਕਰਨ ਗੋਚਰਾ ਕੰਮ ਇਹ ਹੈ ਕਿ ਸਕਲ ਦੇ ਪਿਛੇ ਸਾਰ ਅਤੇ ਤੱਤ ਨੂੰ ਕਿਵੇਂ ਮਜਬੂਤ ਕੀਤਾ ਜਾਵੇ. ਲੋਕ-ਕੰਟਰੋਲ ਅਤੇ ਰਾਜਸੀ ਬਰਾਬਰੀ ਦੇ ਅਸੂਲਾ ਨੂੰ ਸੰਸਥਾਈ ਤੌਰ ਉਤੇ ਪ੍ਰਭਾਵਕਾਰੀ ਕਿਵੇਂ ਬਣਾਇਆ ਜਾਵੇ, ਇਹ ਭਾਵੇਂ ਪਹਿਲਾ ਵਾਲੇ ਸੱਤਾਧਾਰੀ ਸ਼ਾਸਨ ਦਾ ਲੋਕਤੰਤਰੀਕਰਣ ਹੈ ਭਾਵੇਂ ਚਿਰੋਕਣੀਆਂ ਸਥਾਪਤ ਜਮਹੂਰੀਅਤਾਂ (ਲੋਕਤੰਤਰ) ਦੇ ਤੇ ਇਹਨਾ ਨੂੰ ਡੂੰਘਾ ਬਣਾਉਣ ਦਾ ਮਾਮਲਾ ਹੈ।

# *Further Reading*


Arblaster, Anthony, 1994 *Democracy*, Buckingham: Open University Press, 2nd edition.

Bobbio, Norberto, 1987. *The Future of Democracy*, Cambridge: Polity Press.

Dahl, Robert, 1989. *Democracy and its Critics*, New Haven and London: Yale University Press.

Dunn, John ed., 1992 *Democracy the Unfinished Journey*, Oxford: Oxford University Press.

Hadenius, Axel, 1992. *Democracy and Development*, Cambridge: Cambridge University Press.

Hannum, Hurst, 1990. *Autonomy, Sovereignty and Self-Determination*, Philadelphia: University of Pennsylvania Press.

Held, David ed., 1993 *Prospects for Democracy*, Cambridge: Polity Press.

Huntington, Samuel, 1991. *The Third Wave: Democratization in the Late Twentieth Century*, Norman and London: University of Oklahoma Press.

Keane, John, 1991. *The Media and Democracy*, Cambridge: Polity Press.

Lijphart, Arend, 1984. *Democracies*, New Haven and London: Yale University Press.

Nickel, James W., 1987. *Making Sense of Human Rights*, Berkeley: University of California Press.

Plattner, Marc and Diamond, Larry eds, 1992. *Capitalism, Socialism and Democracy* (Journal of Democracy special issue no. 3.3), Baltimore: John Hopkins University Press.

Rodley, Nigel, 1987. *The Treatment of Prisoners under International Law*, Oxford: Oxford University Press.

Rosas, Allan and Helgesen, Jan eds, 1992. *Human Rights and Pluralist Democracy*, Dordrecht: Martinus Nijhoff.

United Nations, 1988—. *Human Rights Fact Sheet Series.*

*United Nations, 1993. Human Rights: a Compilation of International Instruments,* two volumes.

ਨੈਸ਼ਨਲ ਪ੍ਰੈੱਸ ਆਫ ਇੰਡੀਆ, 32-ਬੀ, ਪਲਟੀਅਰ ਗਾਰਡਨ ਮਾਰਕੀਟ, ਚਾਦਨੀ ਚੌਕ, ਦਿੱਲੀ-6 ਤੋਂ ਟਾਈਪਸੈੱਟ ਹੋ ਕੇ ਤਰੰਗ ਪ੍ਰਿੰਟਰਜ਼, ਲਕਸ਼ਮੀ ਨਗਰ, ਦਿੱਲੀ-92 ਤੋਂ ਛਪੀ।